ਇਹ ਅੰਦਰ ਨਹੀਂ ਜਾ ਸਕਦੇ ਤਾਂ ਅਸਾਂ ਵੀ ਕਾਹਨੂੰ ਜਾਣਾ ਏ।

*ਬੜਾ ਜਿਗਰਾ ਕੀਤਾ ਤੁਹਾਡੀ ਮਾਤਾ ਜੀ ਨੇ ?*

ਇਹ ਕਾਹਦਾ ਜਿਗਰਾ ਜੇ। ਜਿਗਰਾ ਤੇ ਸੀ ਸੁਖਦੇਵ ਦੀ ਵਿਧਵਾ ਮਾਂ ਦਾ, ਪੁੱਤਰ ਫਾਂਸੀ ਲੱਗ ਰਿਹਾ ਹੈ, ਸਾਡੀ ਮਾਤਾ ਜੀ ਦੀ ਗੱਲ ਸੁਣਕੇ ਆਖਣ ਲਗੀ- ਜੇ ਤੁਸੀਂ ਨਹੀਂ ਅੰਦਰ ਜਾ ਰਹੇ ਤਾਂ ਮੈਂ ਵੀ ਕਾਹਨੂੰ ਜਾਣਾ ਏ, ਤੇ ਇੰਜ ਹੀ ਪੂਨਾ ਸਤਾਰਾ ਤੋਂ ਆਈ ਰਾਜਗੁਰੂ ਦੀ ਭੈਣ ਵੀ ਇਹੁ ਫਿਕਰਾ ਦੁਹਰਾ ਕੇ ਬਿਨਾਂ ਭਰਾ ਨੂੰ ਮਿਲਿਆਂ ਪਿਛਾਂਹ ਪਰਤ ਗਈ ਸੀ।

*ਕਮਾਲ ਦੀਆਂ ਔਰਤਾਂ ਸਨ।*

ਕਮਾਲ ਜਹੀਆਂ ਕਮਾਲ ? ਜਿਨ੍ਹਾਂ ਦਿਨਾਂ ਵਿਚ ਹਵਾਲਾਤ ਵਿਚ ਸਨ, ਸੁਖਦੇਵ ਨੇ ਇਕਬਾਲੀਆਂ ਬਿਆਨ ਦੇ ਦਿੱਤਾ ਸੀ। ਜਦ ਉਸਦੀ ਮਾਂ ਮੁਲਾਕਾਤ ਲਈ ਗਈ, ਲਗਾ ਧਾਹੀਂ ਮਾਰ ਮਾਰ ਰੋਣ। ਆਖਣ ਲੱਗੀ- "ਦੁਰ ਫਿਟੇ ਮੂੰਹ ਤੇਰੇ ਹੋਏ ਤੇ ਜੰਮੇ ਦਾ, ਮੇਰੀ ਕੁੱਖ ਨੂੰ ਹੀ ਲਾਜ ਲਾਣੀ ਸਈ ? ਜੇ ਏਨੇ ਜੋਗਾ ਹੀ ਸੈਂ ਤਾਂ ਏਸ ਕੰਮ 'ਚ ਪੈਰ ਕਿਉਂ ਧਰਿਆ ਸਈ?" ਮਾਂ ਦੀ ਫਿਟਕਾਰ ਸੁਣ ਕੇ ਪੁਤ ਨੂੰ ਹੋਸ਼ ਆ ਗਈ। ਨਹੀਂ ਤੇ ਹੋ ਸਕਦਾ ਹੈ ਅਗੇ ਚਲਕੇ ਵਾਹਦਾ ਮੁਆਫ ਗੁਆਹ ਹੀ ਬਣ ਜਾਂਦਾ।

ਕੁਝ ਪਲ ਖਾਮੋਸ਼ੀ ਦੇ

*ਉਸ ਤੋਂ ਪਹਿਲਾਂ ਕਿਸੇ ਮੁਲਾਕਾਤ ਵਿਚ ਸ. ਭਗਤ ਸਿੰਘ ਦਾ ਕੋਈ ਬਚਨ ?*

ਇਸ ਤੋਂ ਪਹਿਲੀ ਮੁਲਾਕਾਤ ਵਿਚ ਵੀਰਾ ਜੀ ਨੇ ਮਾਤਾ ਜੀ ਨੂੰ ਕਿਹਾ ਸੀ- ਮੇਰੀ ਲਾਸ਼ ਲੈਣ ਤੁਸੀਂ ਨਾ ਆਇਓ, ਤੁਸਾਂ ਰੋਣਾ ਏ ਤੇ ਲੋਕ ਕਹਿਣਗੇ, 'ਸ਼ਹੀਦ ਦੀ ਮਾਂ ਰੋਂਦੀ ਹੈ।'

*ਆਹਾ... ਇਹ ਸਪਿਰਿਟ ਕਿੱਥੋਂ ਮਿਲੀ ਉਸਨੂੰ ?*

ਇਹ ਮਿਲਣੀ ਕਿਥੋਂ ਸੀ, ਜਿਸ ਬੂਟੇ ਦਾ ਉਹ ਫੁਲ ਸੀ ਉਸ ਬੂਟੇ ਦੀਆਂ ਜੜ੍ਹਾਂ ਵਿਚ ਹੀ ਦੇਸ਼ ਪਿਆਰ ਰੱਚਿਆ ਹੋਇਆ ਸੀ। ੧੮੫੭ ਦੇ ਗਦਰ ਵੇਲੇ, ਸ. ਸੁੰਦਰ ਸਿੰਘ ਮਜੀਠੀਆ ਦੇ ਪਿਤਾ ਸ. ਸੂਰਤ ਸਿਘ ਨੇ ਮੇਰੇ ਪੜਦਾਦਾ ਸ. ਫਤੇਹ ਸਿੰਘ ਨੂੰ ਚਿੱਠੀ ਲਿਖੀ ਸੀ ਕਿ ਹੁਣ ਵੇਲਾ ਹੈ ਜੇ ਅਸੀਂ ਅੰਗਰੇਜ਼ਾਂ ਦੀ ਮਦਦ ਕਰਾਂਗੇ ਤਾਂ ਸਾਡੇ ਹੋਏ ਨੁਕਸਾਨ ਦੀ ਤਲਾਫੀ ਹੋ ਸਕੇਗੀ। ਉਤਰ ਵਿਚ ਸਾਡੇ ਪੜਦਾਦੇ ਨੇ ਲਿਖਿਆ ਸੀ-

'ਮੈਂ ਤੇ ਦਰਕਿਨਾਰ, ਮੇਰੀ ਔਲਾਦ ਵੀ ਅੰਗਰੇਜ਼ਾਂ ਦੀ ਦੋਸਤੀ ਨਹੀਂ ਕਰੇਗੀ।' ਫਿਰ ਮੇਰੇ ਦਾਦਾ ਜੀ ਦੋਵੇਂ ਭਰਾ ਅਰਜਨ ਸਿੰਘ ਤੇ ਸੁਰਜਨ ਸਿੰਘ ਕਾਂਗਰਸੀ ਹੋ ਗਏ। ਦਾਦਾ ਭਾਈ ਨਾਰੋਜੀ ਨਾਲ ਉਹਨਾਂ ਦੀ ਮੁਲਾਕਾਤ ਦਾ ਜ਼ਿਕਰ ਮਿਲਦਾ ਹੈ। ਮੇਰੇ ਪਿਤਾ ਜੀ ਤਿੰਨਾਂ ਭਰਾਵਾਂ (ਸ੍ਰ. ਕਿਸ਼ਨ ਸਿੰਘ, ਸ੍ਰ. ਅਜੀਤ ਸਿੰਘ ਤੇ ਸ. ਸਵਰਨ ਸਿੰਘ) ਦੀ ਕਹਾਣੀ ਸਭ ਲੋਕ ਜਾਣਦੇ ਹਨ। ਸੋ ਵੀਰਾ ਜੀ ਨੂੰ ਕੁਰਬਾਨੀ ਗੁੜ੍ਹਤੀ ਵਿਚ ਹੀ ਮਿਲਨ ਵਾਲੀ ਗੱਲ ਹੋਈ। ਦੂਜੇ ਮੇਰੇ ਚਾਚਾ ਅਜੀਤ ਸਿੰਘ ਜੀ ਜਦੋਂ ਜਲਾਵਤਨ ਹੋਏ ਉਦੋਂ ਅਜੇ ਉਹਨਾਂ ਦੇ ਵਿਆਹ ਨੂੰ ਦੋ ਢਾਈ ਸਾਲ ਹੀ ਹੋਏ ਸਨ ਤੇ ਚਾਚੀ ਹਰਨਾਮ ਕੌਰ ਦੀ ਗੋਦ ਹਰੀ ਨਹੀਂ ਸੀ ਹੋਈ, ਸੋ ਮੇਰੇ ਦਾਦਾ ਜੀ ਨੇ ਭਗਤ ਸਿੰਘ ਹੁਰਾਂ ਨੂੰ ਉਸਦੀ ਗੋਦ ਪਾ ਦਿੱਤਾ ਸੀ। ਉਸ ਨੇ ਵੀਰਾ ਜੀ ਨੂੰ ਪਾਲਿਆ ਤੇ ਉਸੇ ਦੀਆਂ ਦਰਦ ਕਹਾਣੀਆਂ ਸੁਣਦਾ ਤੇ ਡਿਗਦੇ ਅਥਰੂ ਵੇਖਦਾ ਉਹ ਉਤਾਂਹ ਹੋਇਆ। ਚਾਚਾ ਜੀ ਦੀ ਦੇਸ਼ ਭਗਤੀ ਦੇ ਉਹਨਾਂ ਦੀ ਜਲਾਵਤਨੀ ਤੋਂ ਉਹ ਏਨਾਂ ਪ੍ਰਭਾਵਤ ਹੋਇਆ ਕਿ ਅਖੀਰ ਵਕਤ ਦੀ ਹਕੂਮਤ ਨਾਲ ਟੱਕਰ ਲਾ ਬੈਠਾ।

*ਰਣਬੀਰ ਜੀ ਹਰ ਆਦਮੀ ਦਾ ਕੋਈ ਨਾ ਕੋਈ ਆਦਰਸ਼ ਪੁਰਸ਼ ਹੁੰਦਾ ਹੈ, ਜਿਸ ਦੀ ਜੀਵਨ ਜਾਚ ਤੋਂ ਉਹ ਪ੍ਰਭਾਵਤ ਹੁੰਦਾ ਉਹਦੇ ਵਰਗਾ ਬਣਨ ਦਾ ਜਤਨ ਕਰਦਾ ਹੈ। ਏਸ ਸਿਲਸਿਲੇ ਵਿਚ ਭਗਤ ਸਿੰਘ ਹੁਰਾਂ ਕਦੇ ਕਿਸੇ ਦਾ ਨਾਂਅ ਲਿਆ ਹੋਵੇ ?*

ਬਸ ਜੀ ਚਾਚਾ ਅਜੀਤ ਸਿੰਘ ਹੁਰਾਂ ਦੇ ਹੀ ਗੀਤ ਗਾਂਦੇ ਸਾ ਜੇ, ਉਹਨਾਂ ਦੀਆਂ ਹੀ ਗੱਲਾਂ ਕਰਦੇ ਸਨ। ਹਾਂ ਦੂਜਾ ਨਾਂਅ ਜੇ ਕੋਈ ਲੈਂਦੇ ਸਨ ਤਾਂ ਉਹ ਕਰਤਾਰ ਸਿੰਘ ਸਰਾਭੇ ਦਾ ਸੀ। ਆਂਹਦੇ ਹੁੰਦੇ ਸਨ ਉਹ ਸਾਢੇ ਉਨੀਆਂ ਸਾਲਾਂ ਦਾ ਹੋਕੇ ਫਾਂਸੀ ਲਗਾ ਸੀ, ਮੈਂ ਅਠਾਰਾਂ ਦਾ ਹੀ ਲਗ ਕੇ ਉਹਦਾ ਰੀਕਾਰਡ ਤੋੜਾਂਗਾ।

*ਇਕ ਗੱਲ ਹੋਰ ਯਾਦ ਆ ਗਈ ਮੈਂ ਸੁਣਿਆ ਹੈ ਉਨ੍ਹਾਂ ਦੀ ਮੰਗੇਤਰ ਨੇ ਸਾਰੀ ਉਮਰ ਵਿਆਹ ਨਹੀਂ ਕੀਤਾ, ਕੀ ਇਹ ਸੱਚ ਹੈ ?*

ਸੁਣਕੇ ਕਿੰਨਾਂ ਹੀ ਚਿਰ ਰਣਬੀਰ ਜੀ ਹੱਸਦੇ ਰਹੇ। ਫਿਰ ਬੋਲੇ— ਮੰਗੇਤਰ ਹੈ ਈ ਕਿਥੇ ਸੀ ? ਉਹਨਾਂ ਦੀ ਕਦੇ ਮੰਗਣੀ ਨਹੀਂ ਸੀ ਹੋਈ। ਇਕ ਸਾਕ ਆਇਆ ਜ਼ਰੂਰ ਸੀ ਕੁੜੀ ਦਾ ਪਿਉ ਲਾਲਚ ਵੀ ਦੇਂਦਾ ਸੀ ਕਿ ਮੈਂ ਚਾਂਦੀ ਦਾ ਪਲੰਘ ਦੇਵਾਂਗਾ। ਨਾਲੇ ਕੁੜੀ ਦੀ ਫੋਟੋ ਲਿਆਇਆ ਸੀ, ਬਿਰਜਸ ਪਾਈ ਹੱਥ ਵਿਚ ਹੰਟਰ ਫੜਿਆ ਹੋਇਆ, ਘੋੜੇ ਉਤੇ ਸਵਾਰ। ਪਰ ਵੀਰਾ ਜੀ ਜੋ ਕੁਝ ਦਿਲ ਵਿਚ ਧਾਰੀ ਫਿਰਦੇ ਸਨ ਉਹਦਾ ਖਿਆਲ ਕਰਦਿਆਂ ਉਹਨਾਂ ਇਕ ਹੋਰ ਵਿਧਵਾ ਨੂੰ ਘਰ ਵਿਚ

ਬਿਠਾਣਾ ਮੁਨਾਸਬ ਨਹੀਂ ਸੀ ਸਮਝਿਆ, ਤੇ ਨਾਂਹ ਕਰ ਦਿੱਤੀ ਸੀ। ਫਿਰ ਵੀ ਜਦ ਵੇਖਿਆ ਕਿ ਮਾਤਾ ਜੀ ਬਜ਼ਿਦ ਸਨ ਤੇ ਗੱਲ ਉਹਨਾਂ ਦੇ ਵੱਸੋਂ ਬਹਾਰ ਹੋ ਰਹੀ ਸੀ ਤਾਂ ਉਹ ਘਰੋਂ ਗਾਇਬ ਹੋ ਗਏ ਸਨ। ਬਾਦ ਵਿਚ ਜੇਲ੍ਹ ਵਿਚ ਮੁਲਾਕਾਤ ਨੂੰ ਆਈ ਮਾਤਾ ਜੀ ਨੂੰ ਮਖੌਲ ਕਰਦੇ ਹੁੰਦੇ ਸਨ – ਮਾਤਾ ਜੀ ਤੁਹਾਨੂੰ ਤੇ ਬੜਾ ਘਾਟਾ ਪਿਆ ਹੈ, ਮੈਂ ਸੁਣਿਆ ਹੈ ਪਲੰਘ ਦਿੱਤਾ ਹੈ ? ਤੇ ਤੁਹਾਡੀ ਹੰਟਰ ਵਾਲੀ ਦਾ ਕੀ ਬਣਿਆ ਆਦਿ...।

ਕੁਝ ਚਿਰ ਅਵਾਕ ਮੈਂ ਉਹਨਾਂ ਵਲ ਵੇਂਹਦਾ ਰਿਹਾ, ਫਿਰ ਏਨਾਂ ਹੀ ਮੇਰੇ ਮੂੰਹੋਂ ਨਿਕਲਿਆ– *ਬੜਾ ਕਰੜਾ ਦਿਲ ਸੀ ਤਾਂ ਤੇ ?*

ਨਹੀਂ, ਬੜਾ ਹੀ ਕੋਮਲ ਦਿਲ, ਆਸ਼ਕ ਮਿਜ਼ਾਜ ਤੇ ਸੁਹਿਰਦ ਦਿਲ। ਤੁਹਾਨੂੰ ਇਕ ਮਿਸਾਲ ਦੇਂਦਾ ਹਾਂ। ਇਕ ਦਿਨ ਆਪਣੇ ਕਮਰੇ ਵਿਚ ਬੈਠੇ ਹੋਏ ਸਨ। ਕੁਝ ਤਾਜ਼ਾ ਫੁੱਲ ਉਹਨਾਂ ਦੇ ਅੱਗੇ ਪਏ ਸਨ। ਮਾਤਾ ਜੀ ਅੰਦਰ ਆਏ ਤੇ ਬੋਲੇ– 'ਏਨੇ ਸਾਰੇ ਗੁਲਾਬ ਦੇ ਫੁਲ ਕਿਥੋਂ ਲੈ ਲਏ ਨੀ?'

ਕਹਿਣ ਲਗੇ, 'ਮਾਂ ਮੇਰੀ ਜ਼ਿੰਦਗੀ ਵਿਚ ਮੇਰੇ ਹਿੱਸੇ ਹੋਰ ਹੈ ਈ ਕੀ ?' ਇਹੋ ਜਹੀ ਗੱਲ ਕੋਈ ਉਹ ਹੀ ਆਖ ਸਕਦਾ ਹੈ ਜਿਸਦੇ ਅੰਦਰ ਸੁੰਦਰਤਾ ਦਾ ਵਾਸ ਹੋਵੇ ਤੇ ਕੋਮਲ ਭਾਵੀ ਹੋਵੇ।

*ਜਦੋਂ ਉਹ ਫਾਂਸੀ ਚੜ੍ਹੇ ਉਸ ਵੇਲੇ ਕੋਈ ਗੱਲ ਤੁਹਾਡੇ ਤੀਕ ਅਪੜੀ ਹੋਵੇ ?*

ਹਾਂ, ਜਿਸ ਵਕਤ ਤਿੰਨਾਂ ਨੂੰ ਕੋਠੜੀਆਂ ਵਿਚੋਂ ਕਢਿਆ ਤਾਂ ਵੀਰਾ ਜੀ ਅਗੇ ਅਗੇ ਸਨ। ਰਾਜਗੁਰੂ ਉਹਨਾਂ ਨੂੰ ਬਾਹੋਂ ਫੜ ਕੇ ਪਿਛੇ ਧਕੇਲਦਾ ਹੋਇਆ ਬੋਲਿਆ ਸੀ–' ਅਰੇ ਭਗਤ ਸਿੰਘ ਯਹਾਂ ਤੋਂ ਅੰਗਰੇਜ਼ੀ ਬੋਲਨੇ ਕਾ ਕਾਮ ਨਹੀਂ ਹੈ ਜੋ ਤੁਮ ਆਗੇ ਆਗੇ ਚਲੋਗੇ, ਚਲੋ ਪੀਛੇ, ਯਹਾਂ ਤੋਂ ਹਮੇਂ ਪਹਿਲ ਕਰਨੇ ਦੋ।'

*ਫਿਰ ?*

ਵੀਰਾ ਜੀ ਦਰਅਸਲ ਚਾਂਹਦੇ ਸਨ ਕਿ ਸੁਖਦੇਵ ਨੂੰ ਪਹਿਲਾਂ ਫਾਂਸੀ ਚਾੜ੍ਹਿਆ ਜਾਵੇ। ਕਿਉਂਕਿ ਉਹਨਾਂ ਨੂੰ ਡਰ ਸੀ ਕਿ ਕਿਤੇ ਸਾਡੀਆਂ ਲੰਮੀਆਂ ਹੋਈਆਂ ਧੌਣਾਂ ਵੇਖ ਕੇ ਥਿਰਕ ਨਾ ਜਾਵੇ ਤੇ ਕੋਈ ਕਮਜ਼ੋਰੀ ਵਖਾ ਦੇਵੇ। ਪਰ ਇੰਤਜ਼ਾਮ ਏਦਾਂ ਦਾ ਸੀ ਕਿ ਤਿੰਨਾਂ ਨੂੰ ਇਕਠਿਆਂ ਹੀ ਤਖਤੇ ਉਤੇ ਖੜ੍ਹਾ ਕੀਤਾ ਗਿਆ ਸੀ। ਵੀਰਾ ਜੀ ਪੌੜੀ ਤੇ ਪੈਰ ਧਰ ਕੇ ਨਹੀਂ, ਛਾਲ ਮਾਰ ਕੇ ਤਖਤੇ ਤੇ ਚੜ੍ਹੇ ਸਨ ਤੇ ਚੜ੍ਹਨ ਤੋਂ ਪਹਿਲਾਂ ਕੋਲ ਖਲੋਤੇ ਮਜਿਸਟਰੇਟ ਨੂੰ ਕਿਹਾ ਸਾਣੇ– 'ਇਹ ਡਿਊਟੀ ਲੈ ਕੇ ਤੁਸੀਂ ਖੁਸ਼ਕਿਸਮਤ ਹੋ, ਕਿਉਂਕਿ ਤੁਸੀਂ ਵੇਖ ਸਕੋਗੇ ਕਿ ਦੇਸ਼ ਭਗਤ ਕਿਸ ਚਾਅ ਨਾਲ ਫਾਂਸੀ ਚੜ੍ਹਦੇ ਹਨ।' ਫਿਰ ਤਿੰਨਾਂ ਨੇ 'ਇਨਕਲਾਬ ਜ਼ਿੰਦਾਬਾਦ' ਦਾ ਜ਼ੋਰਦਾਰ ਨਾਅਰਾ ਲਾਇਆ ਸੀ, ਪਰ ਇਹ ਪੂਰਾ ਨਹੀਂ ਸੀ ਹੋ ਸਕਿਆ, ਵਿਚੋਂ ਹੀ ਰੱਸਾ ਖਿੱਚ ਦਿੱਤਾ ਗਿਆ ਸੀ।

*ਤੁਹਾਡੇ ਕੋਲ ਸ. ਸਾਹਿਬ ਦੀ ਕੋਈ ਹੱਥ ਲਿਖਤ ਵੀ ਹੋਵੇਗੀ?*

ਲਿਖੀ ਜਾ ਰਹੀ ਪੁਸਤਕ ਵਿਚੋਂ ਮੈਨੂੰ ਉਹਨਾਂ ਭਗਤ ਸਿੰਘ ਦੇ ਹੱਥਾਂ ਨਾਲ ਲਿਖੀ ਇੱਕ ਚਿੱਠੀ ਅੰਗਰੇਜ਼ੀ ਵਿਚ ਵਿਖਾਈ ਜੋ ਇੰਜ ਸੀ –

Hindustan Association of Central Europe Berlin.

Please Convey proper quarters our sincere sorrow at sad demise of comrade Shyamji Krishna Varma one of pioneers socialist revolutionary movement in India. His life long fight in case of India's emancipation is a national asset that would ever inspire workers in battle for freedom.

Lahore Conspiracy
under trials
5-4-1930

*ਰਣਬੀਰ ਜੀ ਇੱਕ ਸਵਾਲ ਮੁੜ-ਮੁੜ ਮੇਰੇ ਅੰਦਰ ਸਿਰ ਚੁੱਕਦਾ ਹੈ?*

ਕੀ ?

*ਇਹੀ ਕਿ ਕਿਉਂ ਨਹੀਂ ਅਸੰਬਲੀ ਹਾਲ ਵਿਚ ਇੱਕ ਹੋਰ ਬੰਬ ਸੁਟ ਕੇ ਇਨਕਲਾਬ ਜ਼ਿੰਦਾਬਾਦ ਨੂੰ ਮੁੜ ਤੋਂ ਜ਼ਿੰਦਾ ਕਰਦੇ ?*

ਰਣਬੀਰ ਜੀ ਮੁਸਕਰਾਏ। ਫਿਰ ਬੋਲੇ ਇਸ ਪ੍ਰਸ਼ਨ ਦਾ ਉੱਤਰ ਤਾਂ ਭਗਤ ਸਿੰਘ ਹੁਰੀਂ ਹੀ ਦੇ ਗਏ ਸਨ।

ਮੇਰੀਆਂ ਅੱਖਾਂ ਫੈਲ ਗਈਆਂ,

*ਅਛਾ ? ਕੀ ??*

ਗੱਲ ਇੰਜ ਹੋਈ ਸੀ ਕਿ ਇੱਕ ਮੁਲਾਕਾਤ ਵੇਲੇ ਘਰ ਦੇ ਜੀਅ ਥਲੇ ਕੰਬਲ ਵਛਾ ਕੇ ਬੈਠੇ ਹੋਏ ਸਾਂ। ਮੈਂ ਤੇ ਕੁਲਤਾਰ ਵੀਰਾ ਜੀ ਨਾਲ ਗੱਲਾਂ ਪਏ ਕਰਦੇ ਸਾਂ। ਅਚਾਨਕ ਕੋਲ ਖਲੋਤੇ ਦਰੋਗਾ ਜੇਲ੍ਹ ਨੇ ਕੁਲਤਾਰ ਨੂੰ ਪੁਛ ਲਿਆ ਸੀ– ਬੇਟਾ ਵੱਡਾ ਹੋ ਕੇ ਤੂੰ ਕੀ ਕਰੇਗਾ ?

ਉੱਤਰ ਵਿੱਚ ਕੁਲਤਾਰ ਨੇ ਕਿਹਾ ਸੀ, "ਮੈਂ ਵੀ ਬੰਬ

ਮਾਰਾਂਗਾ।"

ਵੀਰਾ ਜੀ ਹੱਸ ਕੇ ਬੋਲੇ ਸਨ– ਕੁਲਤਾਰ ਇਹ ਗੱਲ ਤੇ ਹੁਣ ਬਹੁਤ ਪੁਰਾਣੀ ਹੋ ਗਈ। ਹੁਣ ਇਸ ਗੱਲ ਦੀ ਉਹ ਕੀਮਤ ਕਿਥੇ ਜੇਹੜੀ ਉਦੋਂ ਸੀ ?

*ਬੜੇ ਦੂਰਦਰਸ਼ੀ ਤੇ ਸੁਲਝੇ ਹੋਏ ਸਨ ? ਤੇ ਏਸ ਨਿੱਕੀ ਉਮਰ ਵਿਚ ਹੀ ?*

ਹਾਂ, ਪਰ ਉਹਨਾਂ ਦੀ ਸ਼ਖਸੀਅਤ ਦਾ ਮੁਲ ਨਹੀਂ ਪਿਆ। ਦਰਅਸਲ ਉਹਨਾਂ ਨੂੰ ਪਛਾਣਿਆ ਹੀ ਨਹੀਂ ਗਿਆ। ਉਹਨਾਂ ਦਾ ਜੋ ਵੀ ਮਾਣ ਸਤਿਕਾਰ ਹੈ ਉਹ ਇਕ ਇਨਕਲਾਬੀ ਦੇ ਤੌਰ ਤੇ ਹੈ, ਪਰ ਇਹ ਫਾਂਸੀ ਲਗਣਾ ਕੋਈ ਏਡੀ ਵੱਡੀ ਗੱਲ ਤੇ ਨਹੀਂ ਸੀ। ਏਸ ਰਾਹ ਤੇ ਟੁਰਦਿਆਂ ਅਨੇਕਾਂ ਹੋਰ ਫਾਂਸੀ ਲਗੇ ਸਨ। ਮੈਂ ਸਮਝਦਾ ਹਾਂ ਇਹ ਜੋ ਉਹਨਾਂ ਅਸੰਬਲੀ ਹਾਲ ਵਿਚ ਬੰਬ ਸੁਟਿਆ, ਇਹ ਏਡੀ ਚਮਤਕਾਰੀ ਘਟਨਾ ਸੀ ਤੇ ਏਸ ਇਕ ਘਟਨਾ ਨੇ ਇਸ ਹੱਦ ਤੱਕ ਜਨਤਾ ਦਾ ਧਿਆਨ ਇਸ ਪਾਸੇ ਖਿੱਚ ਲਿਆ ਕਿ ਸ. ਭਗਤ ਸਿੰਘ ਦੇ ਹੋਰ ਸਾਰੇ ਗੁਣ ਅੱਖੋਂ ਪਰੋਖੇ ਹੋ ਗਏ। ਵੀਰਾ ਜੀ ਦੀ ਲੇਖਣੀ, ਵੀਰਾ ਜੀ ਦੇ ਸਪੱਸ਼ਟ ਸਮਾਜਵਾਦੀ ਵਿਚਾਰਾਂ ਦੀ ਭਾਰਤੀ ਜਨਤਾ ਨੂੰ ਦੇਣ, ਉਹਨਾਂ ਵਿਚ ਵਡੇ ਨੇਤਾਵਾਂ ਵਾਲੇ ਗੁਣ, ਪਾਰਟੀ ਨੂੰ ਨਵੀਂ ਸੇਧ ਦੇਣ ਦੀ ਉਹਨਾਂ ਦੀ ਸੂਝ ਬੂਝ ਤੇ ਉਹਨਾਂ ਦੇ ਇਕ ਲਾਸਾਨੀ ਪ੍ਰਬੰਧਕ ਹੋਣ ਬਾਰੇ ਕੋਈ ਕੁਝ ਨਹੀਂ ਕਹਿੰਦਾ, ਆ ਜਾ ਕੇ ਗੱਲ ਬੰਬ ਤੇ ਫਾਂਸੀ ਤੇ ਹੀ ਮੁੱਕ ਜਾਂਦੀ ਹੈ। ਮੇਰੀ ਜ਼ਿੰਦਗੀ ਵਿਚ ਹੁਣ ਹੋਰ ਕੋਈ ਉਦੇਸ਼ ਨਹੀਂ ਸਿਵਾਏ ਇਸ ਦੇ ਕਿ ਵੀਰਾ ਜੀ ਨਾਲ ਜੋ ਨਾਇਨਸਾਫੀ ਹੋਈ ਹੈ, ਇਹ ਪੁਸਤਕ ਲਿਖ ਕੇ ਉਸ ਨੂੰ ਦੂਰ ਕਰ ਦਿਆਂ। ਮੈਂ ਆਪਣੀ ਸਾਰੀ ਜ਼ਮੀਨ ਵੇਚ ਕੇ ਇਸ ਕਿਤਾਬ ਦੇ ਲੇਖੇ ਲਾ ਦੇਣੀ ਹੈ।

ਬੋਲਦਿਆਂ ਬੋਲਦਿਆਂ ਉਹਨਾਂ ਘੜੀ ਦੇ ਨਜ਼ਰ ਮਾਰੀ ਤੇ ਬੋਲੇ– ਚੰਗਾ ਮੈਂ ਜ਼ਰਾ ਡੰਗਰ ਫੇਰ ਲਿਆਵਾਂ ?

*ਚੰਗਾ।*

ਉਹ ਉਠ ਕੇ ਵੱਛੀਆਂ, ਕੱਟੀਆਂ ਖੋਲ੍ਹਣ ਲਗ ਪਏ। ਗਲ ਕੁੜਤਾ, ਤੇੜ ਕੱਛਾ, ਦੁੱਧ ਚਿੱਟੇ ਵਾਲ, ਛੇ ਫੁੱਟ ਕੱਦ, ਤਿਖੇ ਨੈਣ ਨਕਸ਼, ਭਰਵਾਂ ਸਰੀਰ।

ਮੂੜ੍ਹੇ ਵਿਚ ਬੈਠਾ ਮੈਂ ਅਤੀਤ ਵਿਚ ਵਿਚਰ ਰਿਹਾ ਸਾਂ– ਸਾਂਡਰਸ ਕਤਲ, ਬੰਬ, ਦਹਿਸ਼ਤ, ਇਨਕਲਾਬ ਜ਼ਿੰਦਾਬਾਦ... ਭਗਤ......... ਸਿੰਘ..ਦੱਤ........ ਰਾਜਗੁਰੂ ...... ਸੁਖਦੇਵ....ਫਾਂਸੀ....ਇਨਕਲਾਬ ਜ਼ਿੰਦਾਬਾਦ..।

ਅੱਜ ਕਿਥੇ ਹੈ ਉਹ ਇਨਕਲਾਬ ?

## ਗੁਣ ਅਤੇ ਔਗੁਣ

ਮਨੁੱਖ ਆਪਣੇ ਗੁਣਾਂ ਨਾਲ ਮਹਾਨ ਬਣਦਾ ਹੈ, ਉੱਚੀ ਕੁਰਸੀ ਤੇ ਬੈਠਣ ਨਾਲ ਨਹੀਂ। ਕੀ ਉੱਚੇ ਮਹਿਲਾਂ ਉਪਰ ਬੈਠ ਕੇ ਕਾਂ ਗਰੁੜ ਬਣ ਸਕਦਾ ਹੈ ? ***ਚਾਣਕਯ***

ਦੂਜੇ ਆਦਮੀ ਜਿਸ ਦੇ ਗੁਣਾਂ ਦੀ ਪ੍ਰਸੰਸਾ ਕਰਨ ਉਹ ਗੁਣਹੀਣ ਹੁੰਦਿਆਂ ਵੀ ਗੁਣੀ ਬਣ ਜਾਂਦਾ ਹੈ ਅਤੇ ਆਪਣੇ ਮੂੰਹੋਂ ਆਪਣੇ ਗੁਣਾਂ ਦੀ ਪ੍ਰਸੰਸਾ ਕਰਨ ਤੇ ਰਾਜਾ ਇੰਦਰ ਵੀ ਛੋਟਾ ਮੰਨਿਆ ਜਾਵੇਗਾ। ***ਚਾਣਕਯ***

ਮਨੁੱਖ ਬੇਸ਼ਕ ਕਿੰਨਾ ਵੀ ਔਗੁਣੀ ਹੋਵੇ ਪਰ ਉਸਦਾ ਇਕੋ ਚੰਗਾ ਗੁਣ ਸਾਰੇ ਔਗੁਣਾ ਨੂੰ ਢੱਕ ਦਿੰਦਾ ਹੈ ਜਿਵੇਂ ਕਿਓੜੇ ਰੁੱਖ ਦੀ ਜੜ੍ਹ ਵਿਚ ਸੱਪ ਰਹਿੰਦੇ ਹਨ, ਸ਼ਾਖਾਵਾਂ ਤੇ ਕੰਡੇ ਹੁੰਦੇ ਹਨ, ਵਿੰਗਾ ਟੇਢਾ ਰੁੱਖ ਹੁੰਦਾ ਹੈ, ਬਹੁਤ ਘੱਟ ਜੰਗਲ ਵਿਚ ਮਿਲਦਾ ਹੈ ਪਰ ਉਸ ਦੀ ਖੁਸ਼ਬੂ ਉਸ ਨੂੰ ਅਨਮੋਲ ਬਣਾ ਦਿੰਦੀ ਹੈ। ***ਚਾਣਕਯ***

ਗੁਣ ਸਾਰੇ ਸਥਾਨਾਂ ਤੇ ਆਪਣਾ ਆਦਰ ਕਰਾ ਲੈਂਦਾ ਹੈ।
***ਕਾਲੀਦਾਸ***

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥
ਮੁੰਧੇ ਗੁਣ ਦਾਸੀ ਸੁਖੁ ਹੋਇ॥
ਅਵਗੁਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥
***ਗੁਰੂ ਨਾਨਕ ਦੇਵ***

ਜਬ ਗੁਣ ਕੋ ਗਾਹਕ ਮਿਲੇ, ਤਬ ਗੁਣ ਲਾਖ ਵਿਕਾਏ।
ਜਬ ਗੁਣ ਕੋ ਗਾਹਕ ਨਹੀਂ, ਕੌਡੀ ਬਦਲੇ ਜਾਏ।
***ਕਬੀਰ***

ਦੁਨੀਆ ਦਾ ਇਕ ਨਿਯਮ ਹੈ ਕਿ ਗੁਣ ਆਮ ਕਰਕੇ ਜੇ ਵੰਡੇ ਵਰਤੇ ਜਾਣ ਤਾਂ ਵਧਦੇ ਫੁਲਦੇ ਹਨ ਤੇ ਜੇ ਤੰਗ ਕਰ ਕੇ ਬੰਨ੍ਹ ਦਿੱਤੇ ਜਾਣ ਤਾਂ ਘਟਦੇ ਘਟਦੇ ਜਾਂਦੇ ਹਨ।
***ਲਾਲ ਸਿੰਘ ਕਮਲਾ ਅਕਾਲੀ***

# ਮਾਲੇਰਕੋਟਲਾ ਵਿਚ ਤੋਪਾਂ ਨਾਲ ਉਡਾਏ ਗਏ ਨਾਮਧਾਰੀ ਸ਼ਹੀਦਾਂ ਦੀ ਸੂਚੀ ਪਹਿਲੀ ਵਾਰ ਸਾਹਮਣੇ ਆਈ

*—ਪ੍ਰੋ. ਮਾਲਵਿੰਦਰ ਜੀਤ ਸਿੰਘ ਵੜੈਚ*

ਇਹ ੬੮ ਵਿਅਕਤੀ ੧੭ ਜਨਵਰੀ ਨੂੰ ਮਾਲੇਰਕੋਟਲੇ ਲਿਆਂਦੇ ਗਏ। ਉਨ੍ਹਾਂ ਵਿਚ ਦੋ ਔਰਤਾਂ ਵੀ ਸਨ, ਉਨ੍ਹਾਂ ਨੂੰ ਤਾਂ ਰਿਆਸਤ ਪਟਿਆਲਾ ਦੇ ਸਪੁਰਦ ਕਰ ਦਿੱਤਾ ਗਿਆ ਤੇ ਬਾਕੀ ੬੬ ਵਿਚੋਂ ਪੰਜਾਹਾਂ ਨੂੰ ਉਥੇ ਹੀ ਤੋਪਾਂ ਨਾਲ ਉਡਾ ਦੇਣ ਦਾ ਨਿਸਚਾ ਹੋ ਚੁੱਕਾ ਸੀ। ਆਪਣੀ-ਆਪਣੀ ਵਾਰੀ ਨਾਲ ਖੁਸ਼ੀ-ਖੁਸ਼ੀ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡਦਿਆਂ, ਤੋਪਾਂ ਮੂਹਰੇ ਖਲੋਂਦੇ... ਇਕ ਵਾਰ ਧਮਾਕਾ ਹੁੰਦਾ ਤੇ ਉਹ ਕੂਕਾ ਵੀਰ ਇਸ ਸੰਸਾਰ ਤੋਂ ਪਤਾ ਨਹੀਂ ਕਿਧਰ ਚਲਿਆ ਜਾਂਦਾ। ਇਨ੍ਹਾਂ ਪਰਵਾਨਿਆਂ ਨੂੰ ਮੌਤ ਦਾ ਕੋਈ ਡਰ ਨਹੀਂ ਸੀ, ਉਹ ਅਸਾਂ 'ਸਮਝਦਾਰ' ਲੋਕਾਂ ਵਾਂਗ ਮੌਤ ਦੀ ਕਲਪਨਾ ਨਾਲ ਹੀ ਥਰ-ਥਰ ਕੰਬੇ ਨਹੀਂ। ਇਸ ਤਰ੍ਹਾਂ ਦੇ 'ਮੂਰਖ' ਹੋਰ ਕਿੰਨੀ ਗਿਣਤੀ ਵਿਚ ਮਿਲ ਸਕਦੇ ਹਨ ?.... ਸਵੈ-ਆਦਰ, ਦੇਸ਼ ਲਈ ਤੇ ਆਜ਼ਾਦੀ ਪ੍ਰਾਪਤੀ ਲਈ ਉਹ ਕਿਹੜੇ-ਕਿਹੜੇ ਬੁਲੰਦ ਜਜ਼ਬਿਆਂ ਨਾਲ ਮੌਤ-ਵਿਜੇਈ ਬਣ ਸਕੇ ਸਨ ? ਹਾਂ...., ਖੈਰ ਵਾਰੋ-ਵਾਰੀ ਉਨ੍ਹਾਂ 'ਚੋਂ ੪੯ ਤੋਪਾਂ ਨਾਲ ਉਡਾ ਦਿੱਤੇ ਗਏ, ਪਰ ਪੰਜਾਵੇਂ ਨੇ ਜੋ ਕਿ ਤੇਰਾਂ ਵਰ੍ਹਿਆਂ ਦਾ ਬਾਲਕ ਸੀ ਉਥੇ ਝਗੜਾ ਕਰ ਦਿੱਤਾ....ਤੇ (ਡੀ.ਸੀ.) ਕਾਵਨ ਅਨੁਸਾਰ ਉਸ ਨੇ 'ਮੈਨੂੰ ਦਾੜ੍ਹੀ ਤੋਂ ਫੜ ਲਿਆ ਤੇ ਗਲ ਘੁੱਟਣ ਦੀ ਕੋਸ਼ਿਸ਼ ਕਰਨ ਲੱਗਾ ਤੇ ਜਿਵੇਂ ਕਿ ਉਹ ਬੜਾ ਤਾਕਤਵਰ ਸੀ, ਮੈਨੂੰ ਆਪਣਾ ਆਪ ਛੁਡਾਉਣ ਦੀ ਬੜੀ ਮੁਸ਼ਕਿਲ ਹੋਈ। ਸਿਪਾਹੀਆਂ ਨੇ ਤਲਵਾਰਾਂ ਕੱਢੀਆਂ ਤੇ ਉਸ ਨੂੰ ਵੱਢ ਕੇ ਰੱਖ ਦਿੱਤਾ।

(ਸ਼ਹੀਦ ਭਗਤ ਸਿੰਘ ਦਾ ਫਰਵਰੀ ੧੯੨੮ ਦੇ ਕਿਰਤੀ ਪਰਚੇ ਵਿਚ ਛਪੇ ਲੇਖ "ਪੰਜਾਬ ਵਿਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ-ਕੂਕਾ ਲਹਿਰ ਵਿਚੋਂ")

ਅੱਜ ਉਸ ਸਾਕੇ ਨੂੰ ਬੀਤਿਆਂ ੧੩੩ ਸਾਲ ਬੀਤ ਚੁੱਕੇ ਹਨ ਤੇ ਦੇਸ਼ ਨੂੰ ਆਜ਼ਾਦ ਹੋਇਆਂ ਨੂੰ ਕੋਈ ੫੮ ਸਾਲ...ਪਰ ਇਹ ੬੮ ਵਿਦਰੋਹੀ ਬੇ-ਪਛਾਣ ਹੀ ਰਹੇ ਹਨ—ਸ਼ੈਦ ਜਿਵੇਂ ਸ਼ਹੀਦ ਭਗਤ ਸਿੰਘ ਨੇ ਸੰਕੇਤ ਕੀਤਾ ਹੈ, 'ਸਿਆਣੇ' ਲੋਕਾਂ ਦਾ ਅਜਿਹੇ 'ਮੂਰਖਾਂ' ਨਾਲ ਕੀ ਲੈਣਾ-ਦੇਣਾ ?... ਜਿਵੇਂ ਕਿ ਸ਼ਹੀਦ ਨੇ ਅੱਗੇ ਲਿਖਿਆ ਹੈ, "ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਮਣੇ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁੱਲੜ ਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਲਈ ਜਾਂ ਲੋਭ ਲਈ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਨ੍ਹਾਂ ਦੀ 'ਮੂਰਖਤਾ' ਵਿਚ ਵੀ ਦੇਸ਼ ਪ੍ਰੇਮ ਕੁੱਟ-ਕੁੱਟ ਕੇ ਭਰਿਆ ਹੋਇਆ ਸੀ... ਉਨ੍ਹਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ....

ਹੋ ਸਕਦੈ ਕੂਕਾ ਲਹਿਰ ਦੇ ਅਣਗੌਲੇ ਰਹਿਣ ਦਾ ਇਹੀ ਕਾਰਨ ਹੋਵੇ— ਕਿਉਂਕਿ 'ਸਫ਼ਲ' ਲਹਿਰਾਂ ਦੇ ਲੀਡਰਾਂ ਦੇ ਸਾਰੇ ਕਹੇ, ਲਿਖੇ ਅੱਖਰ, ਉਨ੍ਹਾਂ ਨਾਲ ਜੁੜੀਆਂ ਮਾਮੂਲੀ ਤੋਂ ਮਾਮੂਲੀ ਚੀਜ਼ਾਂ, ਮਕਾਨ ਤੇ ਥਾਵਾਂ, ਛੋਟੀਆਂ ਤੇ ਮਾਮੂਲੀ ਘਟਨਾਵਾਂ ਦੇ ਵੇਰਵੇ, ਤਸਵੀਰਾਂ ਨਾਲ ਅਜਾਇਬ ਘਰ ਲਾਇਬ੍ਰੇਰੀਆਂ ਭਰੀਆਂ ਪਈਆਂ ਹਨ। ਸ਼ਹੀਦ ਭਗਤ ਸਿੰਘ ਦੀ ਉੱਪਰ ਦਿੱਤੀ ਵਿਆਖਿਆ ਅਨੁਸਾਰ ਅਜਿਹੇ ਲੀਡਰ ਵਾਕਈ ਵਿਦਰੋਹੀਆਂ-ਇਨਕਲਾਬੀਆਂ ਦੇ ਲਿਹਾਜ ਨਾਲ 'ਸਮਝਦਾਰ' ਹੀ ਸਨ—ਏਸ ਲਈ 'ਸਮਝਦਾਰਾਂ' ਦੀ ਹੀ ਕਦਰ ਪਛਾਣੀ ਹੈ....।

ਹੋਰਨਾਂ ਬਾਰੇ ਕੀ ਕਹਾਂ, ਮੈਨੂੰ ਖੁਦ ੧੯੯੮ ਵਿਚ ਪਤਾ ਲੱਗਾ ਕਿ ਇਨ੍ਹਾਂ ਪਰਵਾਨਿਆਂ ਦੀ ਕੋਈ ਪ੍ਰਮਾਣਿਤ ਸੂਚੀ ਨਹੀਂ ਹੈ। ਉਹ ਵੀ ਇਸ ਤਰ੍ਹਾਂ ਕਿ ੧੯੯੮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੯੯੯ ਦੇ ਤ੍ਰੈਸ਼ਤਾਬਦੀ ਸਮਾਗਮਾਂ ਮੌਕੇ ਸਿੱਖ ਇਤਿਹਾਸ ਦੀ ਲੜੀਵਾਰ ਪ੍ਰਕਾਸ਼ਨਾ ਲਈ ਗ਼ਦਰ ਤੇ ਕੂਕਾ ਲਹਿਰਾਂ ਬਾਰੇ ਲਿਖਣ ਲਈ ਮੈਨੂੰ ਕਿਹਾ ਗਿਆ। ਜਦ ਮੈਂ ਕੂਕਾ ਲਹਿਰ ਵਾਲੀ ਲਿਖਤ ਸੰਪਾਦਕ ਡਾਕਟਰ ਖੜਕ ਸਿੰਘ ਨੂੰ ਭੇਟ ਕੀਤੀ ਤਾਂ ਉਹ ਪੜ੍ਹ ਕੇ ਕਹਿਣ ਲੱਗੇ ਕਿ ਇਹਦੇ ਨਾਲ ਉਨ੍ਹਾਂ ੬੬ ਸ਼ਹੀਦਾਂ ਦੀ ਸੂਚੀ

ਵੀ ਸ਼ਾਮਿਲ ਕਰ ਦਿਉ। ਮੈਂ ਪੋਲੇ ਭਾਅ 'ਹਾਂ ਜੀ' ਕਹਿ ਕੇ ਆ ਗਿਆ, ਏਸ ਵਿਸ਼ਵਾਸ ਨਾਲ ਕਿ ਇਹ ਸੂਚੀ ਤਾਂ ਮਿਲ ਹੀ ਜਾਏਗੀ।

ਬਦਕਿਸਮਤੀ ਨਾਲ ਉਸ ਵੇਲੇ ਤੀਕ ਕੂਕਾ ਲਹਿਰ ਦੇ ਪ੍ਰਸਿੱਧ ਇਤਿਹਾਸਕਾਰ ਭਾਈ ਸਾਹਿਬ ਨਾਹਰ ਸਿੰਘ ਐਮ. ਏ. ਸਦੀਵੀ ਵਿਛੋੜਾ ਦੇ ਚੁਕੇ ਸਨ, ਮੈਂ ਉਨ੍ਹਾਂ ਦਾ ਚੇਲਾ ਵੀ ਸਾਂ ਤੇ ਸੰਗੀ ਵੀ। ਪਰ ਐਨਾ ਮੈਨੂੰ ਯਕੀਨ ਸੀ ਕਿ ਭਾਈ ਸਾਹਿਬ ਨੇ ਕੋਈ ੨੫ ਸਾਲ ਦਿੱਲੀ ਦੇ ਨੈਸ਼ਨਲ ਆਰਕਾਈਵਜ਼ ਵਿਚ ਖੋਜ ਕੀਤੀ ਹੈ, ਜੇ ਉਥੇ ਕੋਈ ਸਬੰਧਤ ਰਿਕਾਰਡ ਹੁੰਦਾ ਤਾਂ ਉਹ ਜ਼ਰੂਰ ਹੀ ਆਪਣੀ ਟਕਸਾਲੀ ਰਚਨਾ ਵਿਚ ਦਰਜ ਕਰ ਦਿੰਦੇ। ਇਥੇ ਇਹ ਜ਼ਿਕਰਯੋਗ ਹੈ ਕਿ ਜਿਹੜੇ ੧੬ ਪਰਵਾਨਿਆਂ ਨੂੰ ੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ, ਉਨ੍ਹਾਂ ਦੀ ਸਰਕਾਰੀ ਰਿਕਾਰਡ ਵਿਚ ਸੂਚੀ ਹੈ, ਪਰ ਪਹਿਲੇ ਦਿਨ (੧੭ ਜਨਵਰੀ) ਵਾਲੇ ੪੯ ਸ਼ਹੀਦਾਂ ਦੀ ਕੋਈ ਨਾਂਅ ਸੂਚੀ ਸਰਕਾਰੀ ਰਿਕਾਰਡ ਵਿਚ ਨਹੀਂ ਸੀ ਮਿਲ ਸਕੀ।

ਕਾਰਨ ਇਹ ਸੀ ਕਿ ਪਟਿਆਲੇ ਰਿਆਸਤ ਦੇ ਨਾਇਬ ਨਾਜ਼ਮ ਨੇ ੧੬ ਜਨਵਰੀ ੧੧ ਵਜੇ ਇਨ੍ਹਾਂ ਮਰਜੀਵੜਿਆਂ ਨੂੰ ਰੜ ਪਿੰਡ ਲਾਗੇ ਜੰਗਲ ਵਿਚੋਂ ਲਿਆ ਤੇ ਰਾਤ ਨੇੜਲੀ ਜਗ੍ਹਾ ਸ਼ੇਰਪੁਰ ਲਿਜਾ ਕੇ ਰਾਤੀਂ ੧੦ ਵਜੇ ਤੱਕ ਡੱਕ ਦਿੱਤਾ। ਉਨ੍ਹਾਂ ਲਈ ਬੇੜੀਆਂ ਹੱਥਕੜੀਆਂ ਮੰਗਵਾਈਆਂ, ਪਹਿਰੇਦਾਰ ਬੁਲਾਏ ਤੇ ਅਗਲੇ ਦਿਨ (੧੭ ਜਨਵਰੀ) ਮਾਲੇਰਕੋਟਲੇ, ਲੁਧਿਆਣੇ ਦੇ ਡੀ. ਸੀ. ਅੱਗੇ ਬਾਅਦ ਦੁਪਹਿਰ ੪ ਵਜੇ ਪੇਸ਼ ਕਰ ਦਿੱਤੇ। ਡੀ. ਸੀ. ਨੇ ਪਹਿਲਾਂ ਹੀ ਤੋਪਾਂ ਤਿਆਰ ਰੱਖੀਆਂ ਹੋਈਆਂ ਸਨ, ਸੱਤ ਸੱਤ ਕਰਕੇ ੪੯ ਤੋਪਾਂ ਨਾਲ ਉਡਾ ਦਿੱਤੇ—ਬਾਕੀ ੧੬ ਵੀ ਤਾਂ ਰਹਿ ਗਏ ਕਿਉਂਕਿ ੭ ਵੱਜ ਗਏ ਸੀ ਤੇ ਹਨੇਰਾ ਪੈ ਗਿਆ ਸੀ। ਸੋ ਇਸ ਤਰ੍ਹਾਂ ਪਹਿਲੇ ੪੯-੫੦ ਸ਼ਹੀਦਾਂ ਦਾ ਵੇਰਵਾ ਅੰਗਰੇਜ਼ ਸਰਕਾਰ ਦੇ ਰਿਕਾਰਡ ਵਿਚ ਉਪਲਬਧ ਹੈ ਹੀ ਨਹੀਂ ਸੀ।

ਏਸ ਦੌਰਾਨ ੨੧ ਫਰਵਰੀ ੧੯੯੯ ਨੂੰ ਭੈਣੀ ਸਾਹਿਬ ਵਿਚ ਭਰੇ ਦੀਵਾਨ ਵਿਚ ਮੈਂ ਉਜ਼ਰ ਕੀਤਾ ਕਿ ਸਾਡੇ ਕੌਮੀ ਇਤਿਹਾਸ ਦੇ ਇਨ੍ਹਾਂ ਅਨਮੋਲ ਹੀਰਿਆਂ ਦੀ ਮਾਲਾ ਜੇ ਭੈਣੀ ਸਾਹਿਬ ਨਹੀਂ ਤਾਂ ਹੋਰ ਕਿਥੇ ਹੋਵੇਗੀ ? ਜਿਵੇਂ ਕਹਿੰਦੇ ਨੇ ਜਿਹੜਾ ਬੋਲੇ ਉਹੋ ਕੁੰਡਾ ਖੋਲੇ— ਇਹ ਸੇਵਾ ਮੇਰੇ ਜ਼ਿੰਮੇ ਹੀ ਲਾ ਦਿੱਤੀ ਗਈ। ਸੋ ਜੋ ਵੀ ਇਤਿਹਾਸਕ ਸਰੋਤ ਸਨ, ਫੋਲ ਫਾਲ ਕੇ ਫਰਵਰੀ ੨੦੦੦ ਦੇ 'ਵਰਿਆਮ' ਮਾਸਿਕ ਵਿਚ ਸੂਚੀ ਦੇ ਦਿੱਤੀ। ਉਹਦੇ 'ਤੇ ਸਵਾਲੀਆਂ ਨਿਸ਼ਾਨ ਤਾਂ ਲਗਣੇ ਹੀ ਸਨ, ਮੁੱਖ ਤੌਰ ਤੇ ਇਸ ਬਾਰੇ ਸਤਿਕਾਰਯੋਗ ਬੀਬੀ ਸੁਰਿੰਦਰ ਕੌਰ (ਨਾਮਧਾਰੀ ਇਤਿਹਾਸਕਾਰ) ਨੇ ਹੀ ਯੋਗਦਾਨ ਪਾਇਆ ਹੈ। ਫੇਰ ਇਕ ਵਾਰੀ ਉਹੀ ਸੂਚੀ ਫਰਵਰੀ ੨੦੦੪ ਦੇ 'ਵਰਿਆਮ' ਵਿਚ 'ਕੂਕੇ ਸ਼ਹੀਦਾਂ ਦੀ ਸ਼ਨਾਖਤ—ਇਕ ਵੰਗਾਰ' ਸਿਰਲੇਖ ਹੇਠਾਂ ਆਪਣੇ ਵੱਲੋਂ ਪ੍ਰਕਾਸ਼ਿਤ ਕਰਵਾਈ।

ਪਰ ਇੰਜ ਕਰਨੋਂ ਪਹਿਲਾਂ ਮੈਂ ਇਕ ਪਾਸੇ ਹੋਰ ਹੱਥ ਪੈਰ ਮਾਰੇ ਸਨ— ਉਹ ਸੀ ਪਟਿਆਲੇ ਰਿਆਸਤ ਦਾ ਪਟਿਆਲੇ ਸਥਿਤ ਪੰਜਾਬ ਆਰਕਾਈਵਜ਼ ਵਿਚ ਮੌਜੂਦ ਰਿਕਾਰਡ। ੧੧ ਦਸੰਬਰ ੨੦੦੨ ਵਾਲੇ ਦਿਨ ਪਟਿਆਲੇ ਦੇ ਮਿਸਲ ਖਾਨੇ ਵਿਚੋਂ ਦਸਤਾਵੇਜ਼ਾਂ ਮਿਲੀਆਂ, ਇਕ ੧੮੭੮ ਵਿਚ ਪ੍ਰਕਾਸ਼ਿਤ ਰਿਆਸਤ ਪਟਿਆਲਾ ਦਾ ਸਰਕਾਰੀ ਇਤਿਹਾਸ ਤੇ ਇਕ ਮਿਸਲ। ਇਹ ਸਾਰਾ ਰਿਕਾਰਡ ਉਰਦੂ ਵਿਚ ਹੈ ਪਰ ਪੁਰਾਣੀ ਪੀੜ੍ਹੀ ਦਾ ਹੋਣ ਕਰਕੇ ਮੈਂ ਉਰਦੂ ਨੂੰ ਮੂੰਹ ਮਾਰ ਲੈਂਦਾ ਹਾਂ। ਇਸ ਤੋਂ ਪਹਿਲਾਂ ਕਿ ਏਸ ਕਾਰਜ ਨੂੰ ਅੱਗੇ ਤੋਰਦਾ, ਪੰਜਾਬ ਸਰਕਾਰ ਨੇ ਹੁਕਮ ਚਾੜ੍ਹ ਕੇ ਮਿਸਲ ਖਾਨੇ ਦੀ ਇਮਾਰਤ ਖਾਲੀ ਕਰਾ ਕੇ ਸਾਰਾ ਰਿਕਾਰਡ ਟਰੈਕਟਰ-ਟਰਾਲੀਆਂ 'ਚ ਲੱਦ ਕੇ ਕਿਤੇ ਖੁੱਡੇ ਲਾ ਦਿੱਤਾ।

ਜ਼ਿਕਰਯੋਗ ਹੈ ਕਿ ਮੇਰੇ ਤੋਂ ਇਲਾਵਾ ਜੇ ਕਿਸੇ ਨੇ ਮੇਰੀ ਜਾਣਕਾਰੀ ਅਨੁਸਾਰ ਏਧਰ ਸੁਹਿਰਦ ਉਪਰਾਲਾ ਕੀਤਾ ਤਾਂ ਉਹ ਹਨ ਸਤਿਕਾਰਯੋਗ ਬੀਬੀ ਸੁਰਿੰਦਰ ਕੌਰ ਖਰਲ। ਪਰ ਹੋਇਆ ਇੰਜ ਕਿ ਸਾਡੀਆਂ ਦੋਵੇਂ ਸੂਚੀਆਂ ਵਿਚ ਪਾੜਾ ਬਹੁਤ ਵੱਡਾ ਸੀ, ਜਿਸ ਕਾਰਨ ਕਿਸੇ ਸਹਿਮਤੀ 'ਤੇ ਪਹੁੰਚ ਸਕਣਾ ਲਗਪਗ ਅਸੰਭਵ ਹੀ ਸੀ... ਚੰਗਾ ਹੀ ਹੋਇਐ, ਕਿ ਅਜਿਹਾ ਨਹੀਂ ਹੋਇਆ।

ਮੈਂ ਆਪਣੇ ਵੱਲੋਂ ਪੈਰਵਾਈ ਜਾਰੀ ਰੱਖੀ ਤੇ ਮੇਰੇ ਇਕ ਅਜ਼ੀਜ਼ (ਸ਼ਾਗਿਰਦ) (ਹੁਣ ਸੀਨੀਅਰ ਐਕਸੀਅਨ) ਵੀਰੇਂਦਰ ਕੁਮਾਰ ਸਾਨਣ ਜੋ ਪਟਿਆਲੇ ਹਨ, ਨੇ ੨੨ ਅਪ੍ਰੈਲ ੨੦੦੫ ਨੂੰ ਫੋਨ ਤੇ ਦੱਸਿਆ ਕਿ ਹੁਣ ਰਿਕਾਰਡ ਉਪਲੱਬਧ ਹੈ ਅਤੇ ਉਨ੍ਹਾਂ ਨੇ ਮੇਰੇ ਕਹੇ ਅਨੁਸਾਰ ਸੰਬੰਧਿਤ ਅਧਿਕਾਰੀ ਜਨਾਬ ਮਹੀਉਦੀਨ ਸਾਹਿਬ ਨਾਲ ਗੱਲ ਵੀ ਕਰ ਲਈ ਹੈ, ਸੋ ਮੈਨੂੰ ਹਰੀ ਝੰਡੀ ਮਿਲ ਗਈ ਤੇ ੨੭ ਅਪ੍ਰੈਲ ੨੦੦੫ ਬੁੱਧਵਾਰ ਨੂੰ ਪਟਿਆਲੇ ਹਾਜ਼ਰੀ ਭਰੀ। ਜਨਾਬ ਮਹੀਉਦੀਨ ਨੇ ਬੜੇ ਪਿਆਰ

ਨਾਲ ਰਿਕਾਰਡ ਵਾਲੀਆਂ ਸੰਬੰਧਿਤ ਮਿਸਲਾਂ ਅੱਗੇ ਰੱਖ ਦਿੱਤੀਆਂ—ਜੋ ਮੇਰਾ ਸੰਕਲਪ ਸੀ, ਕਿ ਜਿਸ ਕਰਮਚਾਰੀ ਨੇ ਇਨ੍ਹਾਂ ੬੮ ਪਰਵਾਨਿਆਂ ਨੂੰ ੧੬/੧, ੧੮੭੨, ੧੧ ਵਜੇ ਸਵੇਰ ਤੋਂ ਲੈ ਕੇ ਘੱਟੋ-ਘੱਟ ੩੦ ਘੰਟੇ ਆਪਣੀ ਹਿਰਾਸਤ ਵਿਚ ਰੱਖਿਐ, ਉਨ੍ਹਾਂ ਲਈ ਬੇੜੀਆਂ ਵੀ ਮੰਗਾਈਆਂ, ਉਹਨੇ ਇਨ੍ਹਾਂ ਦੀ ਸੂਚੀ ਬਣਾਈ ਹੀ ਹੋਵੇਗੀ। ਉਹ ਸਾਰਥਿਕ ਹੋ ਨਿਬੜਿਆ ਜਦੋਂ ਕਿ ਅਜਿਹੀ ਸੂਚੀ ਮਿਲ ਗਈ, ਜਿਸ ਅੰਦਰ ਕੁੱਲ ੬੮ ਨਾਂਅ ਸਨ—ਜਿਨ੍ਹਾਂ ਵਿਚ ਦੋ ਬੀਬੀਆਂ ਮਾਤਾਵਾਂ ਸ਼ਾਮਿਲ ਸਨ ਜਾਂ ਇਹੀ ਮੰਨ ਲਈਏ ਕਿ ਤੁੱਕਾ ਲੱਗ ਗਿਐ।

ਪਰ 'ਅਸਲੀ' ਸੂਚੀ ਤੀਕ ਪਹੁੰਚਣ ਲਈ ਅਜੇ ਹੋਰ ਪੈਂਡਾ ਤੈਅ ਕਰਨਾ ਸੀ, ਜੋ ਅਜੇ ਵੀ ਕਿਸੇ ਹੱਦ ਤੀਕ ਸੌ ਫੀਸਦੀ ਨਹੀਂ ਨਿਬੜ ਸਕਿਆ। ਉਹ ਏਸ ਲਈ ਕਿ ਜਿਸ ਕਲਮਕਾਰ ਨੇ ਉਹ ਸੂਚੀ ਬਣਾਈ ਹੈ (ਮੇਰੀ ਜਾਚੇ ਇਹ ਲਿਸਟ ੧੭ ਜਨਵਰੀ ਸਵੇਰੇ ਸ਼ੇਰਪੁਰੋਂ ਰਵਾਨਾ ਹੋਣੇ ਪਹਿਲਾਂ ਬਣਾਈ ਗਈ ਹੋਵੇਗੀ) ਉਹ ਜਿਵੇਂ-ਜਿਵੇਂ ਨਾਂਅ, ਪਿਤਾ ਦਾ ਨਾਂਅ ਤੇ ਹੋਰ ਵੇਰਵੇ ਸੁਣਦਾ ਗਿਐ, ਉਵੇਂ-ਉਵੇਂ ਹੀ ਆਪਣੀ ਸਮਝ-ਪਕੜ ਅਨੁਸਾਰ ਲਿਖਦਾ ਗਿਐ। ਜਿਹੜੇ ਉਰਦੂ ਜਾਣਦੇ ਹਨ, ਉਰਦੂ ਦੀ ਲਿੱਪੀ ਅਰਬੀ-ਫਾਰਸੀ ਵਾਲੀ ਹੈ, ਜਿਸ ਵਿਚ ਇਕ ਵਿਲੱਖਣਤਾ ਹੈ ਕਿ ਇਹ ਇਕ ਤਰ੍ਹਾਂ ਦਾ 'ਸ਼ਾਰਟ ਹੈਂਡ', ਭਾਵ ਸੰਕੇਤਕ ਹੈ—ਇਕ ਬਿੰਦੀ ਦੇ ਏਧਰ ਉਧਰ ਹੋਣ ਨਾਲ, ਲਕੀਰ ਵਿਚ ਵਿੰਗ ਟੇਢ ਦੇ ਫਰਕ ਨਾਲ ਭਾਵ ਬਿਲਕੁਲ ਵੱਖਰਾ ਹੋ ਨਿਬੜਦਾ ਹੈ। ਉਦੋਂ ਦਾ ਲਿਖਣ ਦਾ ਢੰਗ ਵੀ ਕਾਫੀ ਵੱਖਰਾ ਸੀ—ਪਿੰਡਾਂ ਦੇ ਨਾਂਅ ਓਪਰੇ ਜਿਹੇ ਹੋਣ ਕਰਕੇ ਉਠਾਏ ਨਹੀਂ ਜਾ ਸਕਦੇ।

ਸਾਰਾ ਜ਼ੋਰ ਲਾਉਣ 'ਤੇ ਵੀ ਤੇ ਹੋਰਨਾਂ ਦੀ ਸਹਾਇਤਾ ਲੈਣ ਦੇ ਬਾਵਜੂਦ ਸ਼ਹੀਦਾਂ ਦੀ ਸੂਚੀ ਦਾ ਪੰਜਾਬੀ ਰੂਪਾਂਤਰ ਪੂਰਨ ਤੌਰ 'ਤੇ ਭਰੋਸੇਯੋਗ ਨਹੀਂ ਕਿਹਾ ਜਾ ਸਕਦਾ। ਏਸ ਪਰਥਾਏ ਹੇਠਾਂ ਦਿੱਤੀ ਵੇਰਵਾ ਸੂਚੀ ਵਿਚ ਕੁਛ ਵੇਰਵਿਆਂ ਅੱਗੇ ਸਵਾਲੀਆ ਨਿਸ਼ਾਨ (?) ਪਾਏ ਗਏ ਹਨ ਤੇ ਜਿਹੜੇ ਵੇਰਵੇ ਬਿਲਕੁਲ ਹੀ 'ਉਠਾਏ', ਨਾ ਜਾ ਸਕੇ, ਉਥੇ 'ਅਸਪਸ਼ਟ' ਲਿਖ ਦਿੱਤਾ ਹੈ।

ਚੂੰਕਿ ਕਈ ਸ਼ਹੀਦਾਂ ਦੇ ਪਿੰਡਾਂ ਬਾਰੇ ਸਪੱਸ਼ਟਤਾ ਨਹੀਂ ਮਿਲਦੀ ਕਿ ਉਹ ਕਿਹੜੇ ਜ਼ਿਲ੍ਹੇ ਜਾਂ ਕਿਹੜੀ ਰਿਆਸਤ ਦੇ ਸਨ, ਏਸ ਲਈ ਹੇਠ ਲਿਖੀ ਜਾਣਕਾਰੀ ਜੋ ਏਸ ਸੂਚੀ ਨਾਲ ਦਿੱਤੀ ਹੋਈ ਹੈ, ਉਹ ਦੇਣੀ ਜ਼ਰੂਰੀ ਹੈ—ਕੁੱਲ ੬੮ ਜਿਨ੍ਹਾਂ ਵਿਚ ਦੋ ਬੀਬੀਆਂ ਮਾਤਾਵਾਂ ਵੀ ਸ਼ਾਮਿਲ ਹਨ, ਨਾਲ ਜੋੜ ਕੇ ੩੬ ਰਿਆਸਤ ਪਟਿਆਲਾ ਦੇ ੨੦ ਅੰਗਰੇਜ਼ੀ ਇਲਾਕੇ, ਭਾਵ ਜ਼ਿਲ੍ਹਾ ਫਿਰੋਜ਼ਪੁਰ, ਲੁਧਿਆਣਾ, ਸਰਸਾ, ਅੰਮ੍ਰਿਤਸਰ ਤੇ ਅੰਬਾਲਾ ਦੇ ਅਤੇ ਬਾਕੀ ਸੱਤ ਰਿਆਸਤ ਨਾਭਾ, ੨ ਜੀਂਦ, ੨ ਮਾਲੇਰਕੋਟਲਾ ਤੇ ਇਕ ਰਿਆਸਤ ਫਰੀਦਕੋਟ ਦੇ ਹਨ।

ਇਕ ਗੱਲ ਦਾ ਜ਼ਿਕਰ ਕਰਨਾ ਜ਼ਰੂਰੀ ਹੋਵੇਗਾ ਕਿ ਜਿਹੜੀ ਸੂਚੀ ਮੈਂ ਪਹਿਲਾਂ ਆਪਣੇ ਤੌਰ 'ਤੇ ਬਣਾਈ ਸੀ, ਉਹਦੇ ਵਿਚੋਂ ਕੇਵਲ ੩੩ ਠੀਕ ਨਿਕਲੇ ਹਨ, ਜਿਨ੍ਹਾਂ ਵਿਚ ੧੪ ਨਾਂਅ ੧੮ ਜਨਵਰੀ, ੧੮੭੨ ਵਾਲੇ ਵੀ ਸ਼ਾਮਿਲ ਹਨ। ਸੋ ੧੭ ਜਨਵਰੀ, ੧੮੭੨ ਵਾਲੀ ਮੇਰੀ ਸੂਚੀ ਵਿਚ ਕੇਵਲ ੧੯ ਨਾਂਅ ਹੀ ਦਰੁਸਤ ਪਾਏ ਗਏ ਹਨ।

ਹੁਣ ਸਵਾਲ ਇਹ ਵੀ ਪੈਦਾ ਹੁੰਦਾ ਹੈ ਕਿ ੧੮ ਜਨਵਰੀ ਵਾਲੇ ੧੬ ਨਾਂਅ ਜਿਹੜੇ ਪਹਿਲਾਂ ਉਪਲੱਬਧ ਰਿਕਾਰਡ ਵਿਚ ਸ਼ਾਮਿਲ ਹਨ ਉਨ੍ਹਾਂ ਵਿਚ ਵੀ ਦੋ ਏਸ ਸੂਚੀ ਵਿਚ ਨਹੀਂ ਮਿਲੇ, ਇਹ ਦੋ ਨਾਂਅ ਹਨ— ਸ. ਹਾਕਮ ਸਿੰਘ ਝਬਾਲ (ਅੰਮ੍ਰਿਤਸਰ) ਤੇ ਸ: ਵਰਿਆਮ ਸਿੰਘ ਛੰਨਾ (ਲੁਧਿਆਣਾ)। ਕੁਲ ਮਿਲਾ ਕੇ ਸਾਨੂੰ ਏਸ ਨਵੀਂ ਸੂਚੀ 'ਤੇ ਵੀ ਨਿਰਭਰ ਕਰਨਾ ਵਾਜਬ ਹੋਵੇਗਾ ਕਿਉਂਕਿ ਏਹਦੇ ਵਿਚ ਹਰੇਕ ਦੇ ਵੇਰਵੇ ਵਧੇਰੇ ਵਿਸਥਾਰ ਵਿਚ ਹਨ ਜਦ ਕਿ ਪਿਛਲੀ ਉਪਲਬਧ ਸੂਚੀ ਵਿਚ ਕੇਵਲ ਨਾਂਅ, ਪਿੰਡ ਤੇ ਜ਼ਿਲ੍ਹਾ ਹੀ ਦਰਜ ਹੈ।

ਸੋ ਇਤਿਹਾਸਕ ਪੱਖੋਂ ਇਹ ਨਵੀਂ ਲੱਭੀ ਸੂਚੀ ਪਹਿਲੀ ਵਾਰੀ ਏਸ ਮੁੱਦੇ ਨੂੰ ਸਰਬ ਪ੍ਰਮਾਣਿਤ ਢੰਗ ਨਾਲ ਨਿਬੇੜਣ ਦੇ ਸਮਰੱਥ ਹੈ।

ਅਖੀਰ ਵਿਚ ਮਾਲੇਰਕੋਟਲੇ ਸਥਾਪਿਤ ਕੀਤੇ ਸ਼ਾਨਦਾਰ ਮੈਮੋਰੀਅਲ ਵੱਲ ਧਿਆਨ ਦਿਵਾਉਣਾ ਚਾਹਾਂਗਾ। ਬੇਸ਼ੱਕ ਇਹ ਸ਼ਾਨਾਮੱਤਾ ਮੈਮੋਰੀਅਲ ਹੈ ਜਿਹੜਾ ਇਨ੍ਹਾਂ ੬੬ ਪਰਵਾਨਿਆਂ ਦੀ ਯਾਦ ਤਾਜ਼ਾ ਰੱਖਣ ਖਾਤਰ ਢੁੱਕਵੀਂ ਯਾਦਗਾਰ ਹੈ— ਪਰ ਹੁਣ ਚੂੰਕਿ ਇਨ੍ਹਾਂ ਸ਼ਹੀਦਾਂ ਦੇ ਨਾਂਅ ਮਿਲ ਗਏ ਹਨ, ਇਨ੍ਹਾਂ ਨੂੰ ਢੁੱਕਵੇਂ ਤੌਰ 'ਤੇ ਉਥੇ ਅੰਕਿਤ ਕਰਵਾਉਣਾ ਲੋੜੀਂਦੈ।

ਇਨ੍ਹਾਂ ਸ਼ਹੀਦਾਂ ਦੇ ਨਾਂਅ, ਪਿਤਾ/ਪਤੀ ਦਾ ਨਾਂਅ ਅਤੇ ਪਤਾ ਆਦਿ ਕ੍ਰਮ ਅਨੁਸਾਰ ਹੇਠਾਂ ਲਿਖੇ ਮੁਤਾਬਿਕ ਹਨ:-

੧. ਸ. ਹੀਰਾ ਸਿੰਘ/ਸ. ਕਾਹਨ ਸਿੰਘ, ਸਕਰੌਦੀ (ਭਵਾਨੀਗੜ੍ਹ)
੨. ਸ. ਲਹਿਨਾ ਸਿੰਘ/ਸ. ਮਹਿਤਾਬ ਸਿੰਘ, ਸਕਰੌਦੀ (ਭਵਾਨੀਗੜ੍ਹ)
੩. ਸ. ਸਿਬੀ? ਸਿੰਘ/ਸ. ਗੰਡਾ ਸਿੰਘ, ਭੱਦਲ ਥੂਆ, ਥਾਨਾ ਅਮਲੋਹ, ਇਲਾਕਾ ਸਰਕਾਰ ਨਾਭਾ
੪. ਸ. ਕਾਹਨ ਸਿੰਘ/ਸ. ਰਕੜ? ਸਿੰਘ, ਲਹਿਰਾ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੫. ਸ. ਦੇਵਾ ਸਿੰਘ/ਸ. ਹਕੂਮਤ ਸਿੰਘ, ਲੋਹਗੜ੍ਹ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੬. ਸ. ਨਾਰਾਇਣ ਸਿੰਘ/ਸ. ਮਹਿਤਾਬ ਸਿੰਘ, ਰੜ੍ਹ, ਤਹਿਸੀਲ ਸ਼ੇਰਪੁਰ
੭. ਸ. ਜੋਗਾ ਸਿੰਘ ਸ. ਸਾਹਿਬ ਸਿੰਘ, ਮਹਿਰਾਜ, ਥਾਨਾ ਨਥਾਨਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ
੮. ਸ. ਵਰਿਆਮ ਸਿੰਘ/ਸ. ਅਮਰੀਕਾ ਸਿੰਘ, ਮਹਿਰਾਜ, ਥਾਨਾ ਨਥਾਨਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ
੯. ਸ. ਅਤਰ ਸਿੰਘ/ਸ. ਭਾਗ ਸਿੰਘ, ਮਹਿਰਾਜ, ਥਾਨਾ ਨਥਾਨਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ
੧੦. ਸ. ਗੁਰਮੁੱਖ ਸਿੰਘ/ਸ. ਖਜ਼ਾਨ ਸਿੰਘ, ਫਰਵਾਹੀ, ਇਲਾਕਾ ਕੋਟਲਾ
੧੧. ਸ. ਭੂਪ ਸਿੰਘ/ਸ. ਖਜ਼ਾਨ ਸਿੰਘ, ਫਰਵਾਹੀ, ਇਲਾਕਾ ਕੋਟਲਾ
੧੨. ਸ. ਖਜ਼ਾਨ ਸਿੰਘ/ਸ. ਵਜ਼ੀਰ ਸਿੰਘ, ਜੱਲੋਕੇ, ਇਲਾਕਾ ਫਰੀਦਕੋਟ
੧੩. ਸ. ਹਰਨਾਮ ਸਿੰਘ/ਸ. ਨਗਾਹੀਆ ਸਿੰਘ, ਥਾਨਾ ਭਦੌੜ, ਤਹਿਸੀਲ ਅਨਹਦਗੜ੍ਹ (ਬਰਨਾਲਾ)
੧੪. ਸਰਦਾਰਨੀ ਇੰਦਾਂ/ਸੁਪਤਨੀ ਸ. ਨੰਦ ਸਿੰਘ, ਹੰਡਿਆਇਆ, ਥਾਨਾ, ਤਹਿਸੀਲ ਅਨਹਦਗੜ੍ਹ
੧੫. ਸ. ਕਾਹਨ ਸਿੰਘ/ਸ. ਡੱਲਾ ਸਿੰਘ, ਲਹਿਰਾ, ਥਾਨਾ ਸੁਨਾਮ
੧੬. ਸ. ਨੱਥਾ ਸਿੰਘ/ਸ. ਬੁੱਧ ਸਿੰਘ, ਬਰਨਾਲਾ, ਇਲਾਕਾ ਪਟਿਆਲਾ
੧੭. ਸ. ਸੱਦਾ ਸਿੰਘ/ਸ. ਮਹਿਤਾਬ ਸਿੰਘ, ਰੜ੍ਹ, ਥਾਨਾ ਤਹਿਸੀਲ ਸ਼ੇਰਪੁਰ
੧੮. ਸ. ਵਰਿਆਮ ਸਿੰਘ। ਸ. ਮੱਖਣ ਸਿੰਘ, ਬਰਨਾਲਾ, ਤਹਿਸੀਲ ਅਨਹਦਗੜ੍ਹ
੧੯. ਸ. ਸੁਜਾਨ ਸਿੰਘ/ਸ. ਸੂਜਾ ਸਿੰਘ, ਰੁੜਕੀ?, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੨੦. ਸ. ਉਤਮ ਸਿੰਘ/ਸ. ਮਿਹਰ ਸਿੰਘ, ਰੁੜਕਾ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੨੧. ਸ. ਅਤਰ ਸਿੰਘ/ਸ. ਦੇਸਾ ਸਿੰਘ, ਮਜਰਾਈ, ਥਾਨਾ ਤਹਿਸੀਲ ਅਮਲੋਹ, ਇਲਾਕਾ ਨਾਭਾ
੨੨. ਸ. ਜਵਾਹਰ ਸਿੰਘ/ਸ. ਦੇਸਾ ਸਿੰਘ, ਮਜਰਾਈ, ਥਾਨਾ ਤਹਿਸੀਲ ਅਮਲੋਹ, ਇਲਾਕਾ ਨਾਭਾ
੨੩. ਸ. ਬਸੰਤ ਸਿੰਘ/ਸ. ਸੁਜਾਨ ਸਿੰਘ, ਸੈਦ ਬਰਾਹਾਂ
੨੪. ਸ. ਨਿਹਾਲ ਸਿੰਘ/ਸ. ਬੂਟਾ ਸਿੰਘ, ਲਹਿਰਾ, ਥਾਨਾ ਡੇਹਲੋਂ, ਇਲਾਕਾ ਲੁਧਿਆਣਾ
੨੫. ਸ. ਗੁਲਾਬ ਸਿੰਘ/ਸ. ਜਮੀਅਤ ਸਿੰਘ, ਮਿਸਰਾਂਵਾਲਾ, ਜ਼ਿਲ੍ਹਾ ਅੰਮ੍ਰਿਤਸਰ
੨੬. ਸ. ਬੇਲਾ ਸਿੰਘ/ਸ. ਰਾਮ ਸਿੰਘ, ਰੱਬੋਂ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੨੭. ਸ. ਮਿਤ ਸਿੰਘ/ਸ. ਬੁੱਧ ਸਿੰਘ, ਸਕਰੌਦੀ, ਥਾਨਾ, ਤਹਿਸੀਲ ਭਵਾਨੀਗੜ੍ਹ
੨੮. ਸ. ਜਵਾਹਰ ਸਿੰਘ/ਸ. ਊਧਮ ਸਿੰਘ, ਬਾਲੀਆਂ, ਥਾਨਾ ਤਹਿਸੀਲ ਸ਼ੇਰਪੁਰ
੨੯. ਸ. ਖਜ਼ਾਨ ਸਿੰਘ/ਸ. ਭਗਵਾਨ ਸਿੰਘ, ਪੀਰ ਕੇ ਕੋਟ, ਤਹਿਸੀਲ ਰਜ਼ੀਸਰ,
੩੦. ਸ. ਸੱਦਾ ਸਿੰਘ/ਸ. ਦਇਆ ਸਿੰਘ ਰੱਬੋਂ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੩੧. ਸ. ਸੋਭਾ ਸਿੰਘ/ਸ. ਦਇਆ ਸਿੰਘ, ਰੱਬੋਂ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੩੨. ਸ. ਵਜ਼ੀਰ ਸਿੰਘ/ਸ. ਬਾਰਾ ਸਿੰਘ, ਰੱਬੋਂ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੩੩. ਸ. ਗੁਰਮੁੱਖ ਸਿੰਘ/ਸ. ਬਹਾਲੇ ? ਸਿੰਘ, ਲਤਾਲਾ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੩੪. ਸ. ਬੀਰ ਸਿੰਘ/ਸ. ਭਗਤ ਸਿੰਘ, ਥਾਨਾ, ਤਹਿਸੀਲ ਭਵਾਨੀਗੜ੍ਹ
੩੫. ਸ. ਰੂਪ ਸਿੰਘ/ਸ. ਕੇਸਰ ਸਿੰਘ, ਦਿਆਲਗੜ੍ਹ, ਥਾਨਾ, ਤਹਿਸੀਲ ਭਵਾਨੀਗੜ੍ਹ
੩੬. ਸ. ਬਸਾਵਾ ਸਿੰਘ/ਸ. ਸੌਦਾ ਸਿੰਘ, ਦਿਆਲਗੜ੍ਹ, ਥਾਨਾ, ਤਹਿਸੀਲ ਭਵਾਨੀਗੜ੍ਹ
੩੭. ਸ. ਹਰਨਾਮ ਸਿੰਘ/ਸ. ਲਹਿਨਾ ਸਿੰਘ, ਦਿਆਲਗੜ੍ਹ, ਥਾਨਾ, ਤਹਿਸੀਲ ਭਵਾਨੀਗੜ੍ਹ
੩੮. ਸ. ਅਨੂਪ ਸਿੰਘ/ਸ. ਮਹਿਤਾਬ ਸਿੰਘ, ਸਕਰੌਦੀ, ਥਾਨਾ, ਤਹਿਸੀਲ ਭਵਾਨੀਗੜ੍ਹ

੩੯. ਸ. ਰੂਪ ਸਿੰਘ/ਸ. ਨੂਰਾ ਸਿੰਘ, ਦੇਵਾ, ਥਾਨਾ, ਤਹਿਸੀਲ ਸਾਹਿਬਗੜ੍ਹ, (ਪਾਇਲ)
੪੦. ਸ. ਰਤਨ ਸਿੰਘ/ਸ. ਜੱਸਾ ਸਿੰਘ, ਗੁਮਟੀ, ਥਾਨਾ ਤਹਿਸੀਲ ਸ਼ੇਰਪੁਰ
੪੧. ਸ. ਗੁਰਦਿੱਤ ਸਿੰਘ/ਸ. ਰੱਬੀ ਸਿੰਘ, ਰੜ੍ਹ, ਥਾਨਾ, ਤਹਿਸੀਲ ਸ਼ੇਰਪੁਰ
੪੨. ਸ. ਬਿਸ਼ਨ ਸਿੰਘ/ਸ. ਮਹਿਤਾਬ ਸਿੰਘ, ਰੜ੍ਹ, ਥਾਨਾ, ਤਹਿਸੀਲ ਸ਼ੇਰਪੁਰ
੪੩. ਸ. ਦਸੌਂਧਾ ਸਿੰਘ/ਸ. ਬੀਰ ਸਿੰਘ, ਬਲਾਸੌਰ, ਥਾਨਾ ਖਮਾਣੋਂ
੪੪. ਸ. ਵਰਿਆਮ ਸਿੰਘ/ਸ. ਜੱਸਾ ਸਿੰਘ, ਖਨੌਰੀ, ਤਹਿਸੀਲ ਸ਼ੇਰਪੁਰ
੪੫. ਸ. ਵਰਿਆਮ ਸਿੰਘ/ਸ. ਬਾਹੀਆ ? ਸਿੰਘ, ਜ਼ਿਲ੍ਹਾ ਅੰਬਾਲਾ
੪੬. ਸਰਦਾਰਨੀ ਖੇਮੋਂ/ਸ. ਗੁਰਦਿੱਤ ਸਿੰਘ ?
੪੭. ਸ. ਪਰੇਮ ਸਿੰਘ/ਸ. ਪਾਲ ਸਿੰਘ, ਗਗੜਪੁਰ, ਥਾਨਾ ਤਹਿਸੀਲ ਸੰਗਰੂਰ, ਇਲਾਕਾ ਜੀਂਦ
੪੮. ਸ. ਕਾਹਨ ਸਿੰਘ/ਅਸਪਸ਼ਟ, ਥਾਨਾ ਤਹਿਸੀਲ ਸਾਹਿਬਗੜ੍ਹ
੪੯. ਸ. ਹਰਨਾਮ ਸਿੰਘ/ਸ. ਦਲੀਪ ਸਿੰਘ, ਮੰਡੀ, ਥਾਨਾ ਨਾਈਆਂ ਵਾਲਾ ?
੫੦. ਸ. ਅਲਬੇਲ ਸਿੰਘ/ਸ. ਸੁਜਾਨ ਸਿੰਘ, ਬਾਲੀਆ, ਥਾਨਾ ਤਹਿਸੀਲ ਸ਼ੇਰਪੁਰ
੫੧. ਸ. ਸੱਦਾ ਸਿੰਘ/ਸ. ਮਹਾ ਸਿੰਘ, ਰੜ੍ਹ, ਥਾਨਾ ਸ਼ੇਰਪੁਰ
੫੨. ਸ. ਹਰਨਾਮ ਸਿੰਘ/ਸ. ਚੜ੍ਹਤ ਸਿੰਘ, ਰੜ੍ਹ, ਥਾਨਾ ਸ਼ੇਰਪੁਰ
੫੩. ਸ. ਬਖਸ਼ਾ ਸਿੰਘ/ਅਸਪੱਸ਼ਟ, ਅਰੋੜਾ, ਜ਼ਿਲ੍ਹਾ ਸਰਸਾ
੫੪. ਸ. ਚੜ੍ਹਤ ਸਿੰਘ/ਸ. ਦਹਰੀਆ, ਬਾਲੀਆ, ਥਾਨਾ ਤਹਿਸੀਲ ਸ਼ੇਰਪੁਰ
੫੫. ਸ. ਰੂੜ ਸਿੰਘ/ਸ. ਬੂਟਾ ਸਿੰਘ, ਮਲੂ ਮੁਜ਼ਾਰਿਆ, ਥਾਨਾ ਸ਼ੇਰਪੁਰ
੫੬. ਸ. ਕੇਸਰ ਸਿੰਘ/ਸ. ਧਿਆਨ ਸਿੰਘ, ਗਿੱਲਾਂ, ਥਾਨਾ ? ਇਲਾਕਾ ਨਾਭਾ
੫੭. ਸ. ਚੜ੍ਹਤ ਸਿੰਘ/ਸ. ਮਾਘ ਸਿੰਘ, ਰੁੜਕਾ, ਥਾਨਾ ਡੇਹਲੋਂ, ਜ਼ਿਲ੍ਹਾ ਲੁਧਿਆਣਾ
੫੮. ਸ. ਭਗਤ ਸਿੰਘ/ਸ. ਦਿਆਲ ਸਿੰਘ, ਕਾਂਝਲਾ, ਥਾਨਾ ਤਹਿਸੀਲ ਸ਼ੇਰਪੁਰ
੫੯. ਸ. ਜੀਵਨ ਸਿੰਘ/ਸ. ਧੌਂਕਲ ? ਸਿੰਘ, ਫੂਲ, ਥਾਨਾ ਸੁਨਾਮ
੬੦. ਸ. ਸੋਭਾ ਸਿੰਘ/ਸ. ਖਜ਼ਾਨ ਸਿੰਘ, ਭੱਦਲ ਥੂਆ, ਥਾਨਾ ਅਮਲੋਹ ਨਾਭਾ
੬੧. ਸ. ਸ਼ਾਮ ਸਿੰਘ/ਸ. ਮਿਹਰ ਸਿੰਘ, ਜੋਗਾ, ਤਹਿਸੀਲ ਭੀਖੀ
੬੨. ਸ. ਸੱਦਾ ਸਿੰਘ/ਸ. ਰੂਪਾ ਸਿੰਘ, ਜੋਗਾ, ਤਹਿਸੀਲ ਭੀਖੀ,
੬੩. ਸ. ਮਹਾਂ ਸਿੰਘ/ਸ. ਮੰਗਲ ਸਿੰਘ, ਸਾਦਕ, ਥਾਨਾ ਮਲੋਦ, ਥਾਨਾ ਕੋਟ
੬੪. ਸ. ਚੜ੍ਹਤ ਸਿੰਘ/ਸ. ਰਾਮ ਸਿੰਘ, ਬਾਲੀਆਂ, ਥਾਨਾ ਤਹਿਸੀਲ ਸ਼ੇਰਪੁਰ
੬੫. ਸ. ਰੂੜ ਸਿੰਘ/ਸ. ਜੱਸਾ ਸਿੰਘ, ਬਿਸ਼ਨਪੁਰਾ, ਥਾਨਾ ? ਇਲਾਕਾ ਨਾਭਾ
੬੬. ਸ. ਸੱਦਾ ਸਿੰਘ/ਸ. ਬੀਰ ਸਿੰਘ, ਅਸਪੱਸ਼ਟ, ਥਾਨਾ ਤਹਿਸੀਲ ਸ਼ੇਰਪੁਰ
੬੭. ਸ. ਜਬਰ ਸਿੰਘ/ਸ. ਗੁਲਾਬ ਸਿੰਘ, ਗੁਮਟੀ, ਥਾਨਾ ਤਹਿਸੀਲ ਸ਼ੇਰਪੁਰ
੬੮. ਸ. ਕਟਾਰ ਸਿੰਘ, ਧੌਲਾ, ਇਲਾਕਾ ਨਾਭਾ।

ਜਿਵੇਂ ਕਿ ਉਪਰ ਸੰਕੇਤ ਕੀਤਾ ਹੈ, ਮੇਰੇ ਪੰਜਾਬੀ ਰੂਪਾਂਤਰ ਵਿਚ ਖੱਪੇ, ਉਕਾਈਆਂ ਤੇ ਊਣਤਾਈਆਂ ਰਹਿ ਗਈਆਂ ਹਨ, ਇਨ੍ਹਾਂ ਦੀ ਸੁਧਾਈ ਲਈ ਸਾਰੀਆਂ ਸੰਬੰਧਿਤ ਧਿਰਾਂ ਨੂੰ ਸਨਿਮਰ ਬੇਨਤੀ ਹੈ ਕਿ ਆਪ ਜੀ ਏਸ ਵਿਚ ਆਪਣਾ ਬਹੁਮੁੱਲਾ ਯੋਗਦਾਨ ਪਾ ਕੇ ਇਹ ਤਰੁੱਟੀਆਂ ਦੂਰ ਕਰਨ ਵਿਚ ਦਾਸ ਦੀ ਸਹਾਇਤਾ ਕਰੋਗੇ। ਏਸ ਸਬੰਧ ਵਿਚ ਜਾਂ ਕਿਸੇ ਹੋਰ ਪ੍ਰਸੰਗ ਵਿਚ ਜੇ ਕਿਸੇ ਨੂੰ ਏਸ ਸੂਚੀ ਦਾ ਮੂਲ (ਉਰਦੂ) ਰੂਪ ਵੇਖਣਾ ਦਰਕਾਰ ਹੋਵੇ ਤਾਂ ਦਾਸ ਨਾਲ ਸੰਪਰਕ ਕਰੇ, ਲੋੜ ਅਨੁਸਾਰ ਫੋਟੋ-ਕਾਪੀ ਦੇਣ ਦਾ ਉਪਰਾਲਾ ਜ਼ਰੂਰ ਕੀਤਾ ਜਾਵੇਗਾ।

*ਪਿੰਡ-ਡਾਕਖਾਨਾ : ਸਕੇਤੜੀ*
*ਜ਼ਿਲ੍ਹਾ ਪੰਚਕੂਲਾ— ੧੩੪੧੦੯*

(ਨੋਟ- ਛਪਾਈ ਦੌਰਾਨ ਉਕਾਈ ਹੋ ਜਾਣੀ ਵੀ ਸੁਭਾਵਕ ਹੈ ਅਤੇ ਸੋਧਣ ਯੋਗ ਹੈ— ਸੰਪਾਦਕ)

## ਦੋ ਗ਼ਜ਼ਲਾਂ

*—ਕਰਤਾਰ ਸਿੰਘ ਕਾਲੜਾ*

ਮੈਂ ਚਾਨਣ, ਮੈਂ ਚਾਨਣ, ਚਾਨਣ, ਚਾਨਣ-ਚਾਨਣ ਮੈਂ
ਖ਼ਾਕੀ ਵਿੱਚੋਂ ਲਗਿਆਂ ਨੂਰੀ ਜੋਤਿ ਪਛਾਨਣ ਮੈਂ!!

ਸੂਰਜ ਦੀ ਇੱਕ ਕਿਰਨ ਜੋ ਨਿਗਲੀ ਰੂਪ ਨਿਖਰਿਐ ਇਉਂ,
ਅੰਦਰ ਚਾਨਣ, ਬਾਹਰ ਚਾਨਣ, ਚਾਨਣ-ਚਾਨਣ ਮੈਂ!!

ਹੁਕਮ ਰਜ਼ਾ ਵਿੱਚ ਬੱਝੇ ਹੋਇਆਂ ਸਹਿਜੇ ਵਿਚਰਨ ਹੈ,
ਹੁਕਮ ਰਜ਼ਾ ਵਿੱਚ ਰਹਿਕੇ ਹੀ ਲੱਗਾਂ ਰੰਗ ਮਾਨਣ ਮੈਂ!

ਖ਼ੁਦ 'ਚੋਂ 'ਮੈਂ' ਨੂੰ ਮਨਫ਼ੀ ਕਰਕੇ ਜੀਵਨ ਪਾਇਆ ਹੈ,
ਜੀਵਨ ਪਾ ਕੇ ਲੱਗ ਪਿਆਂ ਹਰ ਜੁਗਤੀ ਜਾਨਣ ਮੈਂ!

ਮਿੱਟੀ ਵਿੱਚ ਹੀ ਅੰਤ ਟਿਕਾਣਾ ਇਸ ਦੇਹੀ ਦਾ ਹੈ,
ਨੀਝ ਲਗਾ ਕੇ ਲੱਗਾ ਹਾਂ ਹੁਣ ਮਿੱਟੀ ਛਾਨਣ ਮੈਂ!

---

ਜ਼ੱਰੇ ਜ਼ੱਰੇ 'ਚੋਂ 'ਕਰਤਾਰ' ਦੀ ਹਸਤੀ ਮਾਣ ਰਿਹਾਂ,
ਉਸ ਦੀ ਹਸਤੀ 'ਚੋਂ ਮਿਲਿਆ ਹੀ ਵੰਡਾਂ ਚਾਨਣ ਮੈਂ!

ਨਹੀਂ ਜੇ ਕੋਲ ਕਈ ਕੰਧ ਕੋਲੋਂ ਵੀ ਸਲਾਹ ਲੈ ਲੇ।
ਨ ਕੱਲਾ ਠੇਲ੍ਹ ਬੇੜੀ ਸਾਥ ਵਿੱਚ ਕੋਈ ਮਲਾਹ ਲੈ ਲੇ।

ਭਲਾ ਹੁੰਦਾ ਹੈ ਕੋਈ ਵਸਤ ਸੌਂਘੀ ਕਰਨ ਦੇ ਵੇਲੇ,
ਤੂੰ ਲੈ ਲੈ ਆਪਣੇ ਪਰਛਾਵੇਂ ਨੂੰ ਹੀ ਭਾਵੇਂ ਗਵਾਹ ਲੈ ਲੈ।

ਹੈ ਗੱਲ ਵਿਸ਼ਵਾਸ ਦੀ, ਨਾ ਵੈਦ ਦੀ, ਨਾ ਕੀਮੀਆਗਰਾਂ[1] ਦੀ
ਬਿਮਾਰੀ ਟਲ ਹੈ ਜਾਂਦੀ ਫੱਕਰ ਤੋਂ ਭਾਵੇਂ ਸੁਆਹ ਲੈ ਲੈ।

ਸਵੈ ਵਿਸ਼ਵਾਸ ਹੈ ਜੇਕਰ ਤਾਂ ਮੰਜ਼ਿਲ ਪਾ ਲਵੇਂਗਾ ਤੂੰ,
ਨਹੀਂ ਰਾਹਾਂ ਦੀ ਗੱਲ ਕੋਈ ਤੂੰ ਔਹ ਲੈ ਲੈ ਜਾਂ ਆਹ ਲੈ ਲੈ।

ਤੂੰ ਸਿੱਖ ਲੈ 'ਰਾਮ' ਤੋਂ ਜਿਸ ਮੌਤ 'ਰਾਵਣ' ਦੀ ਸਮੇਂ ਦੱਸਿਐ,
ਕਿਸੇ ਤੋਂ ਗੁਣ ਜੇ ਲੈਣਾ ਹੈ ਤਾਂ ਹੋ ਉਸਦਾ ਮਦਾਹ, ਲੈ ਲੈ।

ਮੇਰਾ ਮੌਲਾ ਤਾਂ ਆਪੇ ਬਖਸ਼ਦੈ ਐਸੇ ਗੁਨਾਹਾਂ ਨੂੰ,
ਕਿਸੇ ਦਾ ਜੇ ਭਲਾ ਹੁੰਦੈ ਤੂੰ ਅਪਣੇ ਸਿਰ ਗੁਨਾਹ ਲੈ ਲੈ।

ਨ ਕੰਡਿਆਂ ਤੋਂ, ਨਾ ਸ਼ੀਹਾਂ ਤੋਂ, ਨਾ ਸੱਪਾਂ ਤੋਂ ਡਰੀਂ ਯਾਰਾ,
ਭਲੇ 'ਕਰਤਾਰ' ਦੇ ਕੋਲੋਂ ਤੂੰ ਜੀਵਨ ਦਾ ਉਮਾਹ ਲੈ ਲੈ।

***ਨਵੀਂ ਛੱਪੀ ਪੁਸਤਕ "ਚਾਨਣ ਚਾਨਣ ਮੈਂ" ਵਿਚੋਂ***

1. ਰਸਾਇਣਾਂ ਰਚਨ ਵਾਲਾ।

## ਗ਼ਜ਼ਲ

*—ਅਮਰਜੀਤ ਸਿੰਘ ਸੰਧੂ*

ਬਹਾਰ ਆਣ ਪਹੁੰਚੀ ਏ ਹਰ ਇਕ ਲਗਰ ਤੱਕ।
ਸੁਨੇਹਾ ਪੁਚਾਉ ਨਿਰਾਸੀ ਨਜ਼ਰ ਤੱਕ।

ਜਿਦ੍ਹੀ ਪਹੁੰਚ ਹੋਵੇ ਨਾ 'ਉਸ' ਦੀ ਨਜ਼ਰ ਤੱਕ।
ਨਹੀਂ ਪਹੁੰਚਦੀ ਚੇਤ ਰੁੱਤ ਉਸ ਲਗਰ ਤੱਕ।

ਸ਼ਹਿਨਸ਼ਾਹ ਹਾਂ ਮੈਂ ਸਿਰਫ ਆਪਣੇ ਹੀ ਘਰ ਤੱਕ।
ਮੇਰੀ ਬੇਬਸੀ ਜਾ ਕੇ ਪਹੁੰਚੀ 'ਜ਼ਫ਼ਰ' ਤੱਕ।

ਹੈ ਮੰਜ਼ਿਲ ਉਹ ਕਿਹੜੀ, ਜਿਦ੍ਹੀ ਗੱਲ ਕਰਦੈਂ,
ਤੇਰੀ ਜ਼ਿੰਦਗੀ ਤਾਂ ਹੈ ਚੱਲਦੇ ਸਫ਼ਰ ਤੱਕ।

ਨਜ਼ਰ ਤੇਰੀ ਚਾਹੇ ਮੇਰੇ ਤਕ ਨਾ ਪਹੁੰਚੇ,
ਮੇਰਾ ਸਿਦਕ ਪਹੁੰਚੂਗਾ ਤੇਰੀ ਨਜ਼ਰ ਤੱਕ।

ਬਹਿਰ ਤਾਂ ਹੈ ਬਸ ਪਰਗਟਾਵੇ ਦੀ ਸੀਮਾ,
ਖਿਆਲਾਂ ਦੀ ਸੀਮਾ ਕਦੋਂ ਹੈ ਬਹਿਰ ਤੱਕ।

ਗ਼ਜ਼ਲ ਤਾਂ ਵਿਖਾਊ ਅਸਰ ਹੌਲੇ ਹੌਲੇ,
ਮੈਂ ਬੈਠਾ ਨਈਂ ਰਹਿਣਾ ਗ਼ਜ਼ਲ ਦੇ ਅਸਰ ਤੱਕ।

ਉਦ੍ਹੇ ਨਾਲ ਤੁਰਨਾ ਤਾਂ ਭਾਗਾਂ ਦੀ ਗੱਲ ਹੈ,
ਪਹੁੰਚ ਤਾਂ ਲਵਾਂ ਪਹਿਲਾਂ ਉਸ ਹਮਸਫ਼ਰ ਤੱਕ।

ਤੁਸੀਂ 'ਸੰਧੂ ਸਾਹਿਬ' ਤੋਂ ਅਗੇ ਵੀ ਚੱਲੋ,
ਜ਼ਰਾ ਆਵੋ ਅੰਦਰ ਤੇ ਪਹੁੰਚੋ 'ਅਮਰ' ਤੱਕ।

ਬੁਰੇ ਦੇ ਹੀ ਘਰ ਤੱਕ ਹੈ ਜਾਣਾ ਤੁਸਾਂ ਜੇ,
ਚਲੋ ਜਾ ਹੀ ਆਉਂਦੇ ਹਾਂ 'ਸੰਧੂ' ਦੇ ਘਰ ਤੱਕ।

*—ਦਕੋਹਾ (ਜਲੰਧਰ)*

# ਨਾਮਧਾਰੀ ਸ਼ਹੀਦੀ ਜੰਞ

ਵਲੋਂ : ਲਖਾ ਸਿੰਘ ਜੀ (ਜੌਹਰ) ਮੁਠੱਡੇ,

ਅਨੀ ਚਲੋ ਸਖੀਉ ਜਰਾ ਦੇਖ ਆਈਏ, ਲਾੜੀ ਮੌਤ ਦੇ ਜਾਂਞੀਆਂ ਚੜਦਿਆਂ ਨੂੰ।
ਮਾਵਾਂ ਤੋਰਦੀਆਂ ਸਗਨ ਦੇ ਬੰਨ੍ਹ ਗਾਨੇ, ਬੂਹੇ ਗੋਰਾਂ ਉਡੀਕ ਦੀਆਂ ਵੜਦਿਆਂ ਨੂੰ।

ਮਨਸੂਰ ਹੋਰਾਂ ਸੂਲੀ ਚੜਦਿਆਂ ਨੂੰ, ਚਲੋ ਵੇਖਈਏ ਐਨਲ ਹੱਕ ਪੜਦਿਆਂ ਨੂੰ।
ਨਾਲ ਫਾਂਸੀਆਂ ਹਾਸੀਆਂ ਕਰਦਿਆਂ ਨੂੰ, ਉਤੇ ਲਾਟ ਦੇ ਭਮਟਾਂ ਸੜਦਿਆਂ ਨੂੰ।

ਬੱਧੇ ਸਚੀ ਸਰਕਾਰ ਦੀ ਕਾਰ ਅੰਦਰ, ਜਥੇ ਬਾਂਕਿਆਂ ਛੈਲ ਸਪਾਹੀਆਂ ਦੇ।
ਅਸੀਂ ਆਉ ਅੜੀਉ ਚਰਨ ਚੁੰਮ ਆਈਏ, ਏਹਨਾਂ ਪਰੇਮ ਮਾਰਗ ਦਿਆਂ ਰਾਹੀਆਂ ਦੇ।

ਪੈ ਕੇ ਯਾਰ ਦੀ ਗਲੀ ਸਿਰ ਤਲੀ ਧਰਕੇ, ਲਗੀ ਪ੍ਰੀਤ ਦੀ ਗੀੜ ਨਿਭੌਣ ਚਲੇ।
ਦੁਨੀਆਂ ਕੰਬਦੀ ਏ ਜਿਸਦਾ ਨਾਮ ਸੁਣ ਸੁਣ, ਸੋਹਣੇ ਗਲੀਂ ਉਸ ਮੌਤ ਨੂੰ ਲੌਣ ਚਲੇ।

ਦੁਨੀਆਂ ਤਿਆਗ ਕੇ ਸੂਲੀ ਦੀ ਸੇਜ ਉਤੇ, ਮਿਠੀ ਨੀਂਦ ਸ਼ਹੀਦੀ ਦੀ ਸੌਣ ਚਲੇ।
ਝੂਠਾ ਜੰਮ ਚਮਿਆਰਾਂ ਦੇ ਮਾਰ ਮਥੇ, ਕਾਇਆਂ ਚੋਲੜਾ ਨਵਾਂ ਪਲਟੌਣ ਚਲੇ।

ਏਹਨਾਂ ਬੀਰ ਸ਼ਹੀਦਾਂ ਦੀ ਜੰਞ ਢੁਕੀ, ਨਾਲ ਵਜਦਿਆਂ ਢੋਲਕੀ ਛੈਣਿਆਂ ਦੇ।
ਮੋਢੀਂ ਧਰੇ ਆਸਣ ਹਥੀਂ ਫੜੇ ਗੜਵੇ, ਮਾਲਾ ਗਲੀਂ ਸੋਂਹਦੀ ਥਾਂ ਗਹਿਣਿਆਂ ਦੇ।

ਸੋਂਹਦਾ ਨਾਲ ਅਠੱਤਰਾਂ ਸਾਊਆਂ ਦੇ, ਜੁਟ ਲਾੜਿਆਂ ਅਤੇ ਸਰਬਾਲਿਆਂ ਦਾ।
ਲਾਵਾਂ ਲੈਣ ਲਈ ਸੂਲੀ ਦੀ ਬੇਦ ਗਡੀ, ਸਵੰਬਰ ਅਜਬ ਰਚਾਇਆ ਧੀ ਵਾਲਿਆਂ ਦਾ।

ਲਾੜੀ ਮੌਤ ਨੇ ਲਹੂ ਦੀ ਲਾਈ ਮਹਿੰਦੀ, ਵੇਸ ਮਾਤਮੀਂ ਏ ਲੀੜੇ ਕਾਲਿਆਂ ਦਾ।
ਏਧਰ ਬੰਨ੍ਹ ਸੇਹਰੇ ਫੇਰੇ ਲੈਣ ਲਗਾ, ਜੋੜਾ ਹੋਣ ਹਾਰਾਂ ਬਾਰਾਂ ਸਾਲਿਆਂ ਦਾ।

ਕਫਨ ਸੂਟ ਜ਼ੇਵਰ ਰਸੇ ਫਾਂਸੀਆਂ ਦੇ, ਦਾਤਾਂ ਮਿਲੀਆਂ ਜਹੇਜ ਵਿਚ ਭਾਰੀਆਂ ਇਹ।
ਗੋਲੇ ਤੋਪ ਦੇ ਖਾਣੇ ਮਹੀਨ ਭੋਜਨ, ਹੋਈਆਂ ਜੰਞਦੀਆਂ ਖਾਤਰਦਾਰੀਆਂ ਇਹ।

ਘਰੋਂ ਹੋ ਚੁਕੇ ਵਿਦਾ ਜਾਂ ਨਵੇਂ ਸਜਨ, ਵਰਤੀ ਗਮੀਂ ਉਦਾਸੀਆਂ ਛਾ ਰਹੀਆਂ।
ਸਹੀਆਂ ਦਰਦ ਵੈਰਾਗ ਦੇ ਗੀਤ ਗਾਵਨ, ਮਾਨੋਂ ਹਸਦਿਆਂ ਤਾਈਂ ਰੁਆ ਰਹੀਆਂ।

ਬੈਠ ਵਿਚ ਬਬਾਨ ਉਹ ਪਾਕ ਰੂਹਾਂ, ਓੜਕੇ ਪੁਰੀ ਸ਼ਹੀਦਾਂ ਦੀ ਜਾ ਰਹੀਆਂ।
ਫੁਲ ਵਾਰ ਕੇ ਦੇਵਤੇ ਕਰਨ ਸੁਆਗਤ, ਹੂਰਾਂ ਦੁਆਰ ਖੜੀਆਂ ਗੀਤ ਗਾ ਰਹੀਆਂ।

ਜੰਞਾਂ ਜਗ ਤੇ ਨਿਤ ਕਈ ਚੜ੍ਹਨ ਭਾਵੇਂ, ਜਾਂਞੀ ਏਸ ਪਰ ਜੰਞ ਦਾ ਬਣੇ ਕੋਈ ਕੋਈ।
'ਜੌਹਰ' ਸੂਰੀਆਂ ਕੁੱਤੀਆਂ ਸੂਣ ਲਖਾਂ, ਪੁਤਰ ਬੀਰ ਸ਼ਹੀਦ ਮਾਂ ਜਣੇ ਕੋਈ ਕੋਈ।

* * * * *

# ਜਦੋਂ ਸਾਹਵੇਂ ਖਲਾ ਚੀਨੀ ਅਸਵਾਰ ਹੋਵੇ

*ਗੁਰਬਖਸ਼ ਸਿੰਘ ਜੀ (ਜੱਟ) ਜੀਆ ਬਗਾ ਜਿ: ਲਾਹੌਰ ਵਲੋਂ*

ਚੁੰਮਾਂ ਮਥੇ ਲਾਵਾਂ ਰਖਾਂ ਅਖੀਆਂ ਦੇ ਸਾਹਮਣੇ ਮੈਂ,ਇਹੋ ਜੇਹੀ ਕਿਤੇ ਤਸਵੀਰ ਜੇ ਤਿਆਰ ਹੋਵੇ।
ਇਕ ਪਾਸੇ ਬੀੜੀ ਹੋਈ ਹੋਵੇ ਤੋਪ ਜਾਲਮਾਂ ਨੇ, ਦੂਜੇ ਪਾਸੇ ਮੌਤ ਬੈਠੀ ਗੁੰਦਦੀ ਪਈ ਹਾਰ ਹੋਵੇ।
ਟੋਪੀ ਵਾਲੇ ਸਾਹਬ ਹੋਣ ਤੋਪ ਨੂੰ ਚਲੌਣ ਵਾਲੇ, ਸਾਹਮਣੇ ਸ਼ਹੀਦਾਂ ਬਧੀ ਲੰਮੀ ਜਹੀ ਕਤਾਰ ਹੋਵੇ।
ਵਾਰੀ ਵਾਰੀ ਮੌਤ ਰਾਣੀ ਇਕ ਇਕ ਤਾਂਈ ਲੈ ਕੇ, ਤੋਪ ਅਗੇ ਕਰ ਸਿਰ ਦੇਂਦੀ ਪਈ ਪਿਆਰ ਹੋਵੇ।
ਤੂੰਬੇ ਤੂੰਬੇ ਲੀਰ ਲੀਰ ਹੋਵੇ ਜਾਂ ਸ੍ਰੀਰ ਉਹਦਾ, ਛੇਤੀ ਨਾਲ ਭਜ ਅਗੇ ਦੂਸਰਾ ਤਿਆਰ ਹੋਵੇ।
ਖੇਡਨ ਪਏ ਖੇਡ ਇਹ ਸ਼ਹੀਦ ਵਿਚ ਕੋਟਲੇ ਦੇ, ਦੁਸ਼ਮਨਾਂ ਦੇ ਦਿਲ ਵਿਚੋਂ ਨਿਕਲਦਾ ਬੁਖਾਰ ਹੋਵੇ।
ਉਮਰ ਛੁਟੇਰੀ ਦਾ ਉਹ ਜਿਹੜਾ ਏ ਸ਼ਹੀਦ ਬੱਚਾ, ਉਹਦੇ ਉਤੇ ਕਰਦੀ ਪਈ ਰਹਿਮ ਸਰਕਾਰ ਹੋਵੇ।
ਕਹਿਣ ਪਿਛਾਂ ਹਟ ਜਾਹ ਨ ਮੌਤ ਅਨਿਆਈਂ ਮਰ, ਵੇਖ ਵੇਖ ਤੈਨੂੰ ਸਾਡਾ ਦਿਲ ਬੇ-ਕਰਾਰ ਹੋਵੇ।
ਹੱਸ ਹੱਸ ਨਸ ਨਸ ਜਾਵੇ ਪਿਆ ਤੋਪ ਅਗੇ, ਆਖ ਗੋਲਾ ਛੇਤੀ ਮਾਰੋ ਛਾਤੀ ਵਿਚੋਂ ਪਾਰ ਹੋਵੇ।
ਤੋਪ ਤੇ ਬੰਦੂਕ ਤੋਂ ਨ ਡਰ ਪਿਛਾਂ ਹਟੀਦਾ ਏ, ਚੁਕਿਆ ਜੇ ਸਿਰ ਉਤੇ ਇਸ਼ਕੇ ਦਾ ਭਾਰ ਹੋਵੇ।
ਛੇਤੀ ਕਰੋ ਨਾਲਦਿਆਂ ਸਾਥੀਆਂ ਨੂੰ ਭੱਜ ਮਿਲਾਂ, ਪੈਂਦੀ ਏ ਵਿਥ ਮੈਨੂੰ ਫੋਕਾ ਤਕਰਾਰ ਹੋਵੇ।
ਮਾਰ ਐਸਾ ਗੋਲਾ ਮੈਨੂੰ ਖਿਚ ਕੇ ਨਿਸ਼ਾਨਚੀਆ, ਉਡ ਜਾਣ ਪਿੰਜੜਾਂ ਤੇ ਟੋਟਾ ਕਈ ਹਜਾਰ ਹੋਵੇ।
ਰਲ ਕੇ ਹਵਾ ਵਿਚ ਰੂਹ ਦਾ ਨਸ਼ਾ ਮੇਰੀ, ਭਾਰਤ ਦੇ ਵਾਸੀਆਂ ਨੂੰ ਪੂਰਾ ਪ੍ਰਚਾਰ ਹੋਵੇ।
ਮਾਰ ਮਾਰ ਧਕੇ ਦੇਸੋਂ ਕਢ ਦੇਵੋ ਗੋਰਿਆਂ ਨੂੰ, ਮਤ ਸਤਿਗੁਰਾਂ ਦੀ ਲੈ ਸਭ ਹੀ ਬੇਦਾਰ ਹੋਵੇ।
ਉਮਰ ਛੁਟੇਰੀ ਜਾਣ ਦੇਵੋ ਕਿਉਂ ਦਲੇਰੀ ਭੈੜੀ, ਤੁਸਾਂ ਜਿਹਾਂ ਪਾਜੀਆਂ ਨੂੰ ਕੀ ਸਾਡੀ ਸਾਰ ਹੋਵੇ।
ਕਿਵੇਂ ਆਖੇ ਲਗ ਕੇ ਤੁਹਾਡੇ ਪਿਛਾਂ ਹਟ ਜਾਵਾਂ, ਜੱਟਾ ਜਦੋਂ ਸਾਹਵੇਂ ਖਲਾ ਚੀਨੀ ਅਸਵਾਰ ਹੋਵੇ।

## ਗ਼ਜ਼ਲਾਂ/ —ਕਰਤਾਰ ਸਿੰਘ ਪੰਛੀ

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਜੇ ਇੱਕੋ ਸੰਗ ਪ੍ਰੀਤ ਬਣ ਆਵੇ ਤੇ ਇੱਕੋ ਸੰਗ ਪ੍ਰੀਤ ਨਿਭ ਜਾਵੇ
ਤਾਂ ਲੱਖਾਂ ਕੀਮਤੀ ਗੱਲਾਂ ਦਾ ਹੈ ਇਹ ਸਾਰ ਸਤਿਗੁਰ ਦਾ

ਹਮੇਸ਼ਾ ਸੱਚ ਹੀ ਬੋਲੋ, ਕਦੀ ਵੀ ਝੂਠ ਨਾ ਬੋਲੋ
ਇਹੋ ਹੈ ਧਰਮ ਸਭਨਾਂ ਦਾ, ਸਹੀ ਕਿਰਦਾਰ ਸਤਿਗੁਰ ਦਾ

ਜੇ ਅੰਦਰ ਸੱਚ ਬੈਠਾ ਹੈ ਤਾਂ ਕਿੱਥੇ ਝੂਠ ਬੈਠੇਗਾ ?
ਸਦਾ ਉਪਦੇਸ਼ ਏਹੋ ਹੈ, ਜੀ ਬਾਰਮ-ਬਾਰ ਸਤਿਗੁਰ ਦਾ

ਬੱਖ਼ੀਲੀ, ਨਿੰਦਿਆ, ਚੁਗਲੀ, ਕਿਸੇ ਦਾ ਕੁਝ ਸੰਵਾਰੇ ਨਾ
ਫਿਰ ਆਖਾ ਮੰਨ ਕੇ ਚੱਲੋ, ਮੇਰੀ ਸਰਕਾਰ ਸਤਿਗੁਰ ਦਾ

ਸਵਾਲੀ ਕੋਈ ਵੀ ਆਵੇ, ਹੈ ਜਾਂਦਾ ਝੋਲੀਆਂ ਭਰ ਕੇ
ਸਦਾ ਸਭ ਵਾਸਤੇ ਖੁਲ੍ਹਦਾ ਹੈ, ਇਹ ਵੱਡਾ ਦੁਆਰ ਸਤਿਗੁਰ ਦਾ

ਖੁਮਾਰੀ ਨਾਮ ਦੀ ਚੜ੍ਹਦੀ ਤੇ ਸੁੱਚ ਸੰਜਮ ਸਦਾ ਮਹਿਕੇ
ਇਲਾਹੀ ਕੀਰਤਨ ਹੋਵੇ, ਸਜੇ ਦਰਬਾਰ ਸਤਿਗੁਰ ਦਾ

ਖੁਸ਼ੀ ਵੰਡਦੇ ਸਦਾ ਸਭ ਨੂੰ, ਖੁਸ਼ੀ ਦਾ ਉਹ ਭੰਡਾਰਾ ਨੇ
ਰਹੋ 'ਪੰਛੀ' ਦੀ ਸੰਗਤ ਵਿਚ, ਕਰੋ ਦੀਦਾਰ ਸਤਿਗੁਰ ਦਾ।

* * *

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਇਹ ਲੰਗਰ ਰਾਤ ਦਿਨ ਵਰਤੇ, ਕੋਈ ਵੀ ਤੋਟ ਨਾ ਆਵੇ
ਤੇ ਮਿੱਠੜੇ ਬੋਲ ਪਿਆ ਬੋਲੇ, ਜੀ ਸੇਵਾਦਾਰ ਸਤਿਗੁਰ ਦਾ

ਸਦਾ ਸੰਜਮ 'ਚ ਜੇ ਰਹਿ ਕੇ, ਧਿਆਉਂਦੇ ਓਸ ਮਾਲਕ ਨੂੰ
ਹਲੀਮੀ, ਨਿਮਰਤਾ, ਖੇੜਾ ਰਹੇ ਇੱਕਸਾਰ ਸਤਿਗੁਰ ਦਾ

ਇਹ ਹੁੰਦੀ ਗੱਲ ਸ਼ਰਧਾ ਦੀ, ਭਰਮ ਵੀ ਦੂਰ ਹੋ ਜਾਵੇ
ਨਹੀਂ ਝੱਲਿਆ ਉਹ ਫਿਰ ਜਾਂਦਾ, ਰੂਹਾਨੀ ਵਾਰ ਸਤਿਗੁਰ ਦਾ

ਸਹਾਰਾ ਸ਼ਬਦ ਹੁੰਦਾ ਹੈ, ਜੇ ਹੋਵੇ ਟੇਕ ਉਸ ਉਤੇ
ਗੁਰੂ ਦੀ ਹੈ ਇਹੋ ਸੰਗਤ, ਇਹੋ ਪਰਵਾਰ ਸਤਿਗੁਰ ਦਾ

ਸਦਾ ਮੋਮਨ, ਫਕੀਰੀ ਵੇਸ ਤੇ ਪੰਡਤ ਜਾਂ ਗੁਣਵੰਤੇ
ਜਾਂ ਨੇਤਾ ਗਣ ਵੀ ਕਰਦੇ ਨੇ ਸਦਾ ਸਤਿਕਾਰ ਸਤਿਗੁਰ ਦਾ

ਹੋਏ ਉਪਮਾ ਹਰਿਕ ਥਾਂ 'ਤੇ ਰੂਹਾਨੀ ਸੰਗਤਾਂ ਅੰਦਰ
ਕਰਨ ਸਤਿਕਾਰ ਰੱਬ ਵਾਂਗੂ, ਵੱਡੇ ਫ਼ਨਕਾਰ ਸਤਿਗੁਰ ਦਾ

ਭਲਾ ਆਖੋ ਕੋਈ 'ਪੰਛੀ' ਬੇਸ਼ੱਕ ਆਖੋ ਬੁਰਾ ਕੋਈ
ਚਲਾਵੇ ਆਪਣੀ 'ਤੇ, ਏਹੋ ਉਪਕਾਰ ਸਤਿਗੁਰ ਦਾ।

ਮਿਰ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਉਸਾਰੀ ਵਿੱਚ ਵੀ ਸੁਹਣਾ ਕੇਹਾ ਨਿਰਮਾਣ ਕੀਤਾ ਹੈ
'ਸਰੋਵਰ ਰਾਮ' ਦਾ ਪਾਵਨ, ਵੱਡਾ ਸ਼ਾਹ-ਕਾਰ ਸਤਿਗੁਰ ਦਾ

ਸ਼ਹੀਦੀ ਯਾਦਗਾਰਾਂ ਵੀ, ਬਣਾਈਆਂ ਇਕ ਅਜੂਬਾ ਨੇ
ਨਹੀਂ ਸਕਦਾ ਕਦੇ ਵੀ ਪਾਇਆ, ਹੈ ਪਾਰਾਵਾਰ ਸਤਿਗੁਰੂ ਦਾ

ਕਮਾਈ ਧਰਮ ਦੀ ਕਰੀਏ, ਉਹਦੇ 'ਚੋਂ ਦਾਨ-ਪੁੰਨ ਕਰੀਏ
ਇਹੋ ਹੋਕਾ ਸਦਾ ਦੇਵੇ, ਇਹ ਪਹਿਰੇਦਾਰ ਸਤਿਗੁਰ ਦਾ

ਸਦਾ ਗੱਫੇ ਉਹ ਵੰਡਦੇ ਨੇ ਜਾਂ ਦਿੰਦੇ ਜੱਗ ਨੂੰ ਦਾਤਾਂ
ਇਹ ਕੰਮ ਤਾਂ ਬੇਹਿਸਾਬਾ ਹੈ, ਮਿਰੇ ਦਾਤਾਰ ਸਤਿਗੁਰ ਦਾ

ਇਹ ਹੁੰਦੀ ਸ਼ਬਦ ਦੀ ਦੇਹੀ, ਸ਼ਬਦ ਦੀ ਰੂਪ-ਰੇਖਾ ਹੈ
ਨਜ਼ਰ ਦੇ ਨਾਲ ਤੱਕਦੇ ਹੋ, ਭਾਵੇਂ ਆਕਾਰ ਸਤਿਗੁਰ ਦਾ

ਕਰੋਗੇ ਮਿਣਤੀਆਂ ਕੀਕਣ, ਉਹ ਮਿਣਤੀ ਵਿਚ ਨਹੀਂ ਆਉਂਦਾ
ਅਗੋਚਰ ਪਸਰਿਆ ਹੋਇਆ ਹੈ, ਜਸ ਪਾਸਾਰ ਸਤਿਗੁਰ ਦਾ

ਇਹ 'ਪੰਛੀ' ਨਾਲ ਤੰਦਾਂ ਮੋਹ ਦੀਆਂ ਕੁਝ ਇਸ ਤਰ੍ਹਾਂ ਜੁੜੀਆਂ
ਕਿ ਜਸ ਗਾਵੇ ਹਮੇਸ਼ਾ ਰਾਤ ਦਿਨ ' ਕਰਤਾਰ' ਸਤਿਗੁਰ ਦਾ।

* * *

ਮਿਰਾ ਮਨ ਲੋਚਦਾ ਰਹਿੰਦਾ, ਸਦਾ ਦੀਦਾਰ ਸਤਿਗੁਰ ਦਾ
ਜੇ ਚੰਗੇ ਭਾਗ ਹੋਵਣ ਤਾਂ, ਹੈ ਮਿਲਦਾ ਪਿਆਰ ਸਤਿਗੁਰ ਦਾ

ਹੈ ਪਹਿਰੇ ਕਲਜੁਗੀ ਅੰਦਰ, ਇਹ ਤੋਰੀ ਕਾਰ ਸਤਿਜੁਗ ਦੀ
ਇਹ ਕਿੰਨਾ ਰਾਹ ਲੰਮੇਰਾ ਤੇ ਹੈ ਗੁੰਝਲਦਾਰ ਸਤਿਗੁਰ ਦਾ

ਇਹ ਪੰਜੇ ਵੱਸ ਵਿਚ ਕੀਤੇ, ਪੰਜਾਂ ਨੂੰ ਨੱਥ ਪਾਈ ਹੈ
ਸਦਾ ਸਿਮਰਨ, ਸਦਾ ਸਿਮਰਨ, ਭਜਨ ਆਹਾਰ ਸਤਿਗੁਰ ਦਾ

ਇਹ ਦੁਨੀਆਂਦਾਰ ਹੋ ਕੇ ਵੀ, ਰੂਹਾਨੀ ਜੋਤ ਹੁੰਦੀ ਹੈ
ਕਲਾਵਾਂ ਦਾ ਖ਼ਜ਼ਾਨਾ ਹੈ, ਖਰਾ ਕਿਰਦਾਰ ਸਤਿਗੁਰ ਦਾ

ਇਹ ਧੀਮੀ ਸੁਰ 'ਚ ਜਦ ਵੀ ਸਭ ਇਕੱਠੇ ਸਾਜ਼ ਵੱਜਦੇ ਨੇ
ਚੁਗਿਰਦਾ ਝੂਮ ਉੱਠਦਾ ਏ, ਸੁਣੋ ਟੁਣਕਾਰ ਸਤਿਗੁਰ ਦਾ

ਇਹ ਬੇੜਾ ਪਾਰ ਹੋ ਜਾਵੇ, ਭਿਆਨਕ ਝੱਖੜਾਂ ਵਿੱਚੋਂ
ਜੋ ਬਣ ਕੇ ਸਦਾ ਚਲਦਾ, ਜੀ ਬਰਖੁਰਦਾਰ ਸਤਿਗੁਰ ਦਾ

ਕਰਾਵਣ ਭਜਨ ਸਭਨਾਂ ਤੋਂ, ਪਵਿੱਤਰ ਕਰਨ ਲਈ ਜੀਵਨ
ਜੁਗਾਂ ਤੋਂ ਚਲ ਰਿਹਾ 'ਪੰਛੀ' ਰੱਬੀ ਵਿਵਹਾਰ ਸਤਿਗੁਰ ਦਾ।

***ਪੁਸਤਕ 'ਲੋਚਾ ਦਰਸ ਦੀਦਾਰਰ ਦੀ' ਵਿਚੋਂ***

* * *

# ਵਿਗਾੜਿਆ ਸ਼ਬਦ ਉਚਾਰਨ

*—ਰਸੂਲ ਹਮਜ਼ਾਤੋਵ*

*ਰਸੂਲ ਹਮਜ਼ਾਤੋਵ ਸਾਬਕਾ ਸੋਵੀਅਤ ਯੂਨੀਅਨ (ਰੂਸ) ਦੀ ਇਕ ਬੋਲੀ ਆਵਾਰ ਦਾ ਸੰਸਾਰ ਪ੍ਰਸਿਧ ਕਵੀ ਸੀ। ਇਸ ਨੇ ਆਪਣੀ ਜਨਮ ਭੂਮੀ ਦਾਗਿਸਤਾਨ ਤੇ ਇਕ ਕਿਤਾਬ ਲਿਖੀ "ਮੇਰਾ ਦਾਗਿਸਤਾਨ"। ਇਸ ਪੁਸਤਕ ਦਾ ਸੰਸਾਰ ਦੀਆਂ ਕੋਈ ਬੋਲੀਆਂ ਵਿਚ ਅਨੁਵਾਦ ਹੋ ਚੁਕਾ ਹੈ। ਮਾਂ ਬੋਲੀ ਅਤੇ ਸਾਹਿਤ ਦੇ ਗੰਭੀਰ ਮਸਲਿਆ ਬਾਰੇ ਸਰਲ ਤਰੀਕੇ ਨਾਲ ਕੀਤਾ ਬਿਆਨ ਅਤੇ ਕਹਾਣੀ ਰਸ ਇਸ ਪੁਸਤਕ ਦੀ ਵਿਸ਼ੇਸ਼ਤਾ ਹੈ। ਇਹ ਪੁਸਤਕ ਪ੍ਰਗਤੀ ਪ੍ਰਕਾਸ਼ਨ ਮਾਸਕੋ ਵਲੋਂ ਗੁਰਮੁਖੀ ਅਖਰਾਂ ਵਿਚ ਰੂਸ ਵਿਚ ਹੀ ਛੱਪੀ ਸੀ ਅਤੇ ਪੰਜਾਬੀ ਅਨੁਵਾਦ ਸ. ਗੁਰਬਖਸ਼ ਸਿੰਘ ਨੇ ਕੀਤਾ ਸੀ।*

*—ਸੰਪਾਦਕ*

..ਮੈਨੂੰ ਯਾਦ ਹੈ ਮੈਂ ਓਸੇ ਨਾਟ-ਮੰਡਲੀ ਨਾਲ ਪਹਿਲੀ ਵਾਰੀ ਪ੍ਰਸਿੱਧ ਪਿੰਡ ਗੁਨੀਬ ਪੁੱਜਾ, ਜਿਹੜਾ ਪਹਾੜਾਂ ਵਿਚ ਕਾਫੀ ਉਚਾਈ ਉੱਤੇ ਹੈ। ਇਹ ਤਾਂ ਸਾਰੇ ਜਾਣਦੇ ਹਨ ਕਿ ਸਾਰੇ ਕਵੀ ਇਕੋ ਭਾਈਚਾਰੇ ਨਾਲ ਸੰਬੰਧ ਰਖਦੇ ਹਨ... ਮੈਂ ਸੁਣਿਆ ਹੋਇਆ ਸੀ ਕਿ ਗੁਨੀਬ ਵਿਚ ਕੋਈ ਕਵੀ ਰਹਿੰਦਾ ਹੈ, ਪਰ ਉਸ ਨੂੰ ਮਿਲਣ ਦਾ ਮੌਕਾ ਨਹੀਂ ਸੀ ਕਦੀ ਮਿਲਿਆ। ਮੈਂ ਉਸ ਨੂੰ ਮਿਲਣ ਗਿਆ ਤੇ ਉਸ ਨੇ ਸਾਡੇ ਦੌਰੇ ਦੇ ਸਮੇਂ ਲਈ ਮੈਨੂੰ ਆਪਣੇ ਘਰ ਠਹਿਰਾ ਲਿਆ।

ਮੇਰੇ ਚੰਗੇ ਮੀਜ਼ਬਾਨਾਂ ਨੇ ਮੇਰਾ ਏਨਾ ਚੰਗਾ ਸਵਾਗਤ ਕੀਤਾ ਕਿ ਮੈਂ ਉਹਨਾਂ ਨੂੰ ਏਨੀ ਤਕਲੀਫ ਦੇਣ ਕਰ ਕੇ ਆਪ ਉਲਝਣ ਵਿਚ ਫਸ ਗਿਆ, ਤੇ ਮੈਨੂੰ ਪਤਾ ਨਾ ਲੱਗੇ ਆਪਣੇ ਨਾਲ ਕੀ ਕਰਾਂ। ਕਵੀ ਦੀ ਮਾਂ ਵਲੋਂ ਦਿਖਾਈ ਗਈ ਮਿਹਰਬਾਨੀ ਖਾਸ ਕਰਕੇ ਮੇਰੀਆਂ ਨਿੱਘੀਆਂ ਯਾਦਾਂ ਵਿਚ ਹੈ।

ਉਥੋਂ ਤੁਰਨ ਲਗਿਆਂ ਮੈਂ ਸ਼ੁਕਰਾਨੇ ਦੇ ਢੁਕਵੇਂ ਲਫਜ਼ ਲੱਭਣ ਦੀ ਕੋਸ਼ਿਸ਼ ਕੀਤੀ। ਹੋਇਆ ਇਹ ਕਿ ਜਦੋਂ ਮੈਂ ਮਾਂ ਨੂੰ ਅਲਵਿਦਾ ਕਹਿ ਰਿਹਾ ਸਾਂ ਤਾਂ ਕਮਰੇ ਵਿਚ ਹੋਰ ਕੋਈ ਨਹੀਂ ਸੀ। ਮੈਨੂੰ ਪਤਾ ਸੀ ਕਿ ਮਾਂ ਲਈ ਇਸ ਨਾਲੋਂ ਜ਼ਿਆਦਾ ਖੁਸ਼ੀ ਦੇਣ ਵਾਲੀ ਕੋਈ ਗੱਲ ਨਹੀਂ ਹੋ ਸਕਦੀ ਕਿ ਉਸਨੂੰ ਉਸ ਦੇ ਬੇਟੇ ਬਾਰੇ ਕੁਝ ਚੰਗੇ ਲਫਜ਼ ਕਹੇ ਜਾਣ। ਤੇ ਭਾਵੇਂ ਗੰਭੀਰ ਮੁਲੰਕਣ ਕੀਤਿਆਂ ਮੈਂ ਉਸਦੀਆਂ ਯੋਗਤਾਵਾਂ ਨੂੰ ਬਿਲਕੁਲ ਸਾਧਾਰਣ ਜਿਹੀਆਂ ਸਮਝਦਾ ਸਾਂ, ਤਾਂ ਵੀ ਮੈਂ ਉਸਦੀ ਤਾਰੀਫ ਕਰਨੀ ਸ਼ੁਰੂ ਕਰ ਦਿਤੀ। ਮੈਂ ਮਾਂ ਨੂੰ ਇਹ ਦੱਸਣਾ ਸ਼ੁਰੂ ਕੀਤੀ ਕਿ ਉਸਦਾ ਬੇਟਾ ਬੜਾ ਅਗਾਂਹਵਧੂ ਕਵੀ ਹੈ ਜਿਹੜਾ ਹਮੇਸ਼ਾ ਭਖਦੇ ਮਾਮਲਿਆਂ ਬਾਰੇ ਲਿਖਦਾ ਹੈ।

"ਹੋ ਸਕਦੈ ਉਹ ਅਗਾਂਹ ਵਧੂ ਕਵੀ ਹੋਵੇ", ਮਾਂ ਨੇ ਅਫਸੋਸੀ ਜਿਹੀ ਆਵਾਜ਼ ਵਿਚ ਮੈਨੂੰ ਟੋਕਿਆ, "ਪਰ ਇਸ ਵਿਚ ਕਲਾ ਕੌਸ਼ਲਤਾ ਕੋਈ ਨਹੀਂ। ਹੋ ਸਕਦੈ ਕਿ ਉਸਦੀਆਂ ਕਵਿਤਾਵਾਂ ਅੱਜ ਦੇ ਭਖਦੇ ਮਸਲਿਆਂ ਬਾਰੇ ਹੁੰਦੀਆਂ ਹੋਣ, ਪਰ ਜਦੋਂ ਮੈਂ ਉਹਨਾਂ ਨੂੰ ਪੜ੍ਹਣ ਲਗਦੀ ਹਾਂ ਤਾਂ ਮੈਨੂੰ ਨੀਂਦ ਆਉਣ ਲੱਗ ਪੈਂਦੀ ਹੈ। ਜ਼ਰਾ ਸੋਚ, ਰਸੂਲ ਜਦੋਂ ਮੇਰਾ ਬੇਟਾ ਪਹਿਲੇ ਲਫ਼ਜ਼ ਉਚਾਰਣਾ ਸਿਖ ਰਿਹਾ ਸੀ, ਜਿਨ੍ਹਾਂ ਨੂੰ ਹੋਰ ਕੋਈ ਨਹੀਂ ਸੀ ਸਮਝ ਸਕਦਾ, ਮੈਂ ਏਨੀ ਖੁਸ਼ ਹੁੰਦੀ ਸਾਂ ਕਿ ਦੱਸ ਨਹੀਂ ਸਕਦੀ। ਅੱਜ ਜਦੋਂ ਕਿ ਉਸਨੇ ਨਾ ਸਿਰਫ ਬੋਲਣਾ ਸਗੋਂ ਕਵਿਤਾ ਲਿਖਣਾ ਵੀ ਸਿਖ ਲਿਆ ਹੈ ਤਾਂ ਮੈਨੂੰ ਬਿਲਕੁਲ ਕੋਈ ਖੁਸ਼ੀ ਨਹੀਂ ਹੁੰਦੀ। ਕਹਿੰਦੇ ਨੇ ਕਿ ਔਰਤ ਦੀ ਅਕਲ ਉਹਦੇ ਘਗਰੇ ਦੀ ਝਾਲਰ ਨਾਲ ਲੱਗੀ ਹੁੰਦੀ ਹੈ। ਜਦੋਂ ਉਹ ਬੈਠੀ ਹੁੰਦੀ ਹੈ ਤਾਂ ਇਹ ਮਹਿਫੂਜ਼ ਹੁੰਦੀ ਹੈ, ਪਰ ਜਿਉਂ ਹੀ ਉਹ ਉਠਦੀ ਹੈ ਇਹ ਜ਼ਮੀਨ ਉਤੇ ਡਿੱਗ ਪੈਂਦੀ ਹੈ। ਮੇਰੇ ਪੁੱਤ ਨਾਲ ਵੀ ਇਸੇ ਤਰ੍ਹਾਂ ਹੈ— ਜਦੋਂ ਉਹ ਖਾਣੇ ਦੇ ਮੇਜ਼ ਉਤੇ ਬੈਠਾ ਖਾ ਰਿਹਾ ਹੁੰਦਾ ਹੈ ਤਾਂ ਉਹ ਬੰਦਿਆਂ ਵਾਂਗ ਗੱਲ ਕਰਦਾ ਹੈ; ਮੈਂ ਉਸ ਨੂੰ ਸੁਣਦਿਆਂ ਕਦੀ ਨਹੀਂ ਥੱਕਦੀ, ਪਰ ਜਿਉਂ ਹੀ ਉਹ ਖਾਣੇ ਦੇ ਮੇਜ਼ ਤੋਂ ਉੱਠ ਕੇ ਲਿਖਣ ਵਾਲੇ ਮੇਜ਼ ਕੋਲ ਜਾਂਦਾ ਹੈ, ਉਹ ਆਪਣੀ ਸਾਰੀ ਸਾਦੀ ਤੇ ਚੰਗੀ ਬੋਲੀ ਭੁੱਲ ਜਾਂਦਾ ਹੈ ਤੇ ਸਿਰਫ ਸਖਤ ਜਿਹੀ, ਧੁੰਦਲੀ ਤੇ ਅਕਾਵੀਂ ਬੋਲੀ ਰਹਿ ਜਾਂਦੀ ਹੈ"

ਜਦੋਂ ਮੈਨੂੰ ਇਹ ਘਟਨਾ ਯਾਦ ਆਉਂਦੀ ਹੈ ਤਾਂ ਮੈਂ ਦੁਆ ਕਰਦਾ ਹਾਂ ਕਿ ਅੱਲਾ ਕਦੀ ਮੈਨੂੰ ਮੇਰੀ ਜ਼ਬਾਨ ਤੋਂ ਵਾਂਝਿਆਂ ਨਾ ਕਰੇ। ਮੈਂ ਇਸ ਤਰ੍ਹਾਂ ਨਾਲ ਲਿਖਣਾ ਚਾਹੁੰਦਾ ਹਾਂ ਕਿ ਮੇਰੀ ਸਾਰੀ ਕਵਿਤਾ, ਤੇ ਜੋ ਕੁਝ ਵੀ ਮੈਂ ਲਿਖਾਂ, ਮੇਰੀ ਮਾਂ ਨੂੰ ਤੇ ਮੇਰੀ ਭੈਣ ਨੂੰ ਪਹਾੜਾਂ ਵਿਚਲੇ ਹਰ ਬੰਦੇ ਨੂੰ ਤੇ ਉਸਦੇ ਪੜ੍ਹਣ ਵਾਲੇ ਹਰ ਬੰਦੇ ਨੂੰ ਸਮਝ ਆਵੇ ਤੇ ਪਿਆਰਾ ਲੱਗੇ। ਮੈਂ ਅਕਾਵੇਂਪਣ ਨੂੰ ਨਹੀਂ ਜਨਮ ਦੇਣਾ ਚਾਹੁੰਦਾ। ਮੈਂ ਖੁਸ਼ੀ ਦੇਣਾ ਚਾਹੁੰਦਾ ਹਾਂ। ਜੇ ਮੇਰੀ ਜ਼ਬਾਨ ਭੈੜੀ ਹੋ ਜਾਂਦੀ ਹੈ, ਤੇ ਠੰਡੀ ਪੈ ਜਾਂਦੀ ਹੈ, ਸਮਝ ਨਹੀਂ ਆਉਂਦੀ ਤੇ ਅਕਾਵੀਂ ਹੋ ਜਾਂਦੀ

ਹੈ— ਮਤਲਬ ਕੀ ਕਿ ਜੇ ਮੈਂ ਆਪਣੀ ਜ਼ਬਾਨ ਖਰਾਬ ਕਰ ਲੈਂਦਾ ਹਾਂ ਤਾਂ ਇਹ ਮੇਰੀ ਜ਼ਿੰਦਗੀ ਵਿਚ ਵਾਪਰਣ ਵਾਲੀ ਸਭ ਤੋਂ ਵਧ ਭਿਆਨਕ ਚੀਜ਼ ਹੋਵੇਗੀ।

ਜਦੋਂ ਮੈਂ ਛੋਟਾ ਹੁੰਦਾ ਸਾਂ ਤਾਂ ਜਦੋਂ ਸਾਡੀ ਆਊਲ ਦੇ ਬੰਦੇ ਮਸੀਤ ਦੇ ਨੇੜੇ ਭਾਈਚਾਰਕ ਮਸਲਿਆਂ ਨੂੰ ਵਿਚਾਰਨ ਲਈ ਜੁੜਿਆ ਕਰਦੇ ਸਨ, ਤਾਂ ਮੈਂ ਉਹਨਾਂ ਨੂੰ ਆਪਣੇ ਪਿਤਾ ਦੀਆਂ ਕਵਿਤਾਵਾਂ ਪੜ੍ਹ ਕੇ ਸੁਣਾਉਂਦਾ ਹੁੰਦਾ ਸਾਂ। ਮੈਂ ਬੱਚਾ ਜਿਹਾ ਹੀ ਸਾਂ, ਨਿੱਕਾ ਜਿਹਾ, ਪਰ ਮੈਂ ਵਧ ਤੋਂ ਵਧ, ਸਗੋਂ ਲੋੜ ਤੋਂ ਵੱਧ ਜ਼ੋਰ ਲਾ ਕੇ, ਉੱਚੀ ਸਾਰੀ ਆਵਾਜ਼ ਵਿਚ ਉਹਨਾਂ ਲਫ਼ਜ਼ਾਂ ਤੇ ਆਵਾਜ਼ਾਂ ਉਪਰ ਖਾਸ ਜ਼ੋਰ ਦੇ ਕੇ ਪੜ੍ਹਦਾ ਹੁੰਦਾ ਸਾਂ, ਜਿਹੜੇ ਮੈਨੂੰ ਖੁਸ਼ੀ ਦੇਂਦੇ ਸਨ। ਮਿਸਾਲ ਵਜੋਂ ਜਦੋਂ ਮੈਂ ਪਿਤਾ ਜੀ ਦੀ ਨਵੀਂ ਕਵਿਤਾ "ਤਸਾਦਾ ਵਿਚ ਭੇੜੀਏ ਦਾ ਸ਼ਿਕਾਰ" ਪੜ੍ਹੀ ਤਾਂ ਮੈਂ 'ਤੱਸ' ਆਵਾਜ਼ ਵਾਲੇ ਸਾਰੇ ਲਫ਼ਜ਼ਾਂ ਨੂੰ ਇਸ ਤਰ੍ਹਾਂ ਦੰਦਾਂ ਵਿਚ ਪੀਹ ਕੇ ਕਢਦਾ ਸਾਂ ਕਿ ਉਹ ਥਿਰਕਣ ਪੈਦਾ ਕਰਕੇ ਝਨਕਾਰ ਦੇ ਕੇ ਤੇ ਕੰਨਾਂ ਨੂੰ ਆ ਕੇ ਵਜਦੇ ਸਨ। ਮੈਨੂੰ ਲਗਦਾ ਸੀ ਕਿ ਇਸ ਤਰ੍ਹਾਂ ਮੂੰਹ ਵੱਟ ਕੇ ਤੇ ਜ਼ੋਰ ਦੇ ਕੇ ਲਫਜ਼ ਕੱਢਣਾ ਮੇਰੇ ਉਚਾਰਣ ਦੇ ਪ੍ਰਭਾਵਸ਼ਾਲੀ ਹੋਣ ਵਿਚ ਵਾਧਾ ਕਰਦਾ ਸੀ।

ਪਿਤਾ ਜੀ ਮੈਨੂੰ ਹਰ ਵਾਰੀ ਇਹ ਕਹਿ ਕੇ ਠੀਕ ਕਰਦੇ, "ਕੀ ਲਫਜ਼ ਕੋਈ ਅਖਰੋਟ ਹੈ ਕਿ ਉਸਨੂੰ ਦੰਦਾਂ ਹੇਠ ਤੋੜਣਾ ਤੇ ਪੀਹਣਾ ਜ਼ਰੂਰੀ ਹੋਵੇ ? ਕੀ ਇਹ ਕੋਈ ਲਸਣ ਹੈ ਕਿ ਇਸਨੂੰ ਕੂੰਡੀ ਡੰਡੇ ਵਿਚ ਪੀਸਿਆ ਜਾਏ ? ਕੀ ਇਹ ਕੋਈ ਖੁਸ਼ਕ ਪਥਰੀਲੀ ਜ਼ਮੀਨ ਹੈ ਕਿ ਇਸਨੂੰ ਭਾਰੀ ਹਲ ਨਾਲ ਤੇ ਬਹੁਤ ਸਾਰਾ ਜ਼ੋਰ ਲਾ ਕੇ ਵਾਹਿਆ ਜਾਏ ? ਤੈਨੂੰ ਆਪਣੇ ਸ਼ਬਦ ਫਰਨ-ਫਰਨ ਬੋਲਣੇ ਚਾਹੀਦੇ ਨੇ, ਆਰਾਮ ਨਾਲ, ਬਿਨਾਂ ਕਿਲ੍ਹਿਆਂ, ਤਾਂ ਕਿ ਦੰਦ ਨਾ ਵੱਜਣ।"

ਮੈਂ ਮੁੜ ਕੇ ਸ਼ੁਰੂ ਕਰਦਾ, ਪਰ ਕੋਈ ਖਾਸ ਬਿਹਤਰੀ ਨਾ ਆਉਂਦੀ। ਮੇਰੀ ਮਾਂ ਉਸ ਵੇਲੇ ਛੱਤ ਤੇ ਖੜਾ ਸੀ। "ਸ਼ਾਇਦ ਤੂਹੀਓਂ ਇਹਨੂੰ ਕੁਝ ਸਿਖਾ ਸਕੇਂ, ਪਿਤਾ ਜੀ ਨੇ ਮਾਂ ਨੂੰ ਚੀਖ ਕੇ ਕਿਹਾ।

ਮੈਨੂੰ ਮੁਸ਼ਕਲ ਲਗਦੇ ਲਫ਼ਜ਼ ਮਾਂ ਨੇ ਇਸ ਤਰ੍ਹਾਂ ਉਚਾਰੇ ਜਿਸ ਤਰ੍ਹਾਂ ਪਿਤਾ ਜੀ ਚਾਹੁੰਦੇ ਸਨ।

"ਸੁਣਦੈਂ ? ਚੱਲ ਹੁਣ ਤੂੰ।"

ਫਿਰ ਵੀ ਮੇਰੇ ਕੋਈ ਫਰ ਨਾ ਪਿਆ।

"ਹੱਤ ਤੇਰੀ! ਪਿਤਾ ਜੀ ਗੁੱਸੇ ਵਿਚ ਬੋਲੇ।" ਜਦੋਂ ਜਲਾਤੂਰਾ ਦਾ ਇਕ ਬੰਦਾ ਤੇਰੇ ਵਾਂਗ ਲਫ਼ਜ਼ ਵਿਗਾੜ ਕੇ ਬੋਲ ਰਿਹਾ ਸੀ ਤਾਂ ਮੈਂ ਉਸਨੂੰ ਝਾੜੂ ਨਾਲ ਕੁੱਟਿਆ ਸੀ। ਪਰ ਮੈਂ ਆਪਣੇ ਮੁੰਡੇ ਦਾ ਕੀ ਕਰਾਂ ?

## ਪਿਤਾ ਜੀ ਨੇ ਜਲਾਤੂਰਾ ਦੇ ਬੰਦੇ ਨੂੰ ਕਿਵੇਂ ਕੁਟਾਪਾ ਫੇਰਿਆ ?

ਇਹ ਬਹਾਰ ਦੇ ਇਕ ਦਿਨ ਦੀ ਗੱਲ ਹੈ। ਜਿਵੇਂ ਕਿ ਸਾਰੇ ਜਾਣਦੇ ਨੇ, ਬਸੰਤ ਵਿਚ ਪਿਛਲੀ ਫਸਲ ਦੇ ਸਾਰੇ ਭੰਡਾਰ ਖ਼ਤਮ ਹੋ ਚੁੱਕੇ ਹੁੰਦੇ ਹਨ, ਪਰ ਨਵੀਂ ਫਸਲ ਅਜੇ ਆਈ ਨਹੀਂ ਹੁੰਦੀ। ਬਸੰਤ ਵਿਚ ਮੰਡੀ ਦੀਆਂ ਕੀਮਤਾਂ ਪਤਝੱੜ ਨਾਲੋਂ ਜ਼ਿਆਦਾ ਹੁੰਦੀਆਂ ਹਨ। ਮਿੱਟੀ ਦੇ ਭਾਂਡੇ ਵੀ ਮਹਿੰਗੇ ਹੋ ਜਾਂਦੇ ਹਨ, ਹਾਲਾਂ ਕਿ ਇਹ ਖੇਤਾਂ ਵਿਚ ਨਹੀਂ ਉੱਗਦੇ।

ਪਿਤਾ ਜੀ ਉਦੋਂ ਨੌਜਵਾਨ ਸਨ। ਉਹਨਾਂ ਬਾਜ਼ਾਰ ਜਾਣ ਦਾ ਫੈਸਲਾ ਕੀਤਾ। ਗੁਆਂਢੀ ਨੇ ਉਹਨਾਂ ਨੂੰ ਕਿਹਾ ਕਿ ਮੇਰੇ ਲਈ ਝਾੜੂ ਖਰੀਦ ਲਿਆਈਂ, ਤੇ ਇਸ ਵਾਸਤੇ ਉਹਨਾਂ ਨੂੰ ਵੀਹ ਕੋਪੇਕ ਦੇ ਦਿਤੇ।

"ਜੇ ਸਸਤਾ ਮਿਲ ਗਿਆ ਤਾਂ ਬਾਕੀ ਪੈਸੇ ਆਪ ਹੀ ਰੱਖ ਲਈਂ", ਉਸਨੇ ਨੌਜਵਾਨ ਹਮਜ਼ਾਤ ਨੂੰ ਤੁਰਦੇ ਨੂੰ ਕਿਹਾ।

ਜਲਦੀ ਹੀ ਇਕ ਝਾੜੂ ਵੇਚਣ ਵਾਲਾ ਮਿਲ ਗਿਆ, ਤੇ ਸੌਦਾ ਸ਼ੁਰੂ ਹੋਇਆ। ਸਾਰੇ ਲੋਕ ਜਾਣਦੇ ਨੇ ਕਿ ਪੂਰਬੀ ਬਾਜ਼ਾਰ ਵਿਚ ਦੱਸੀ ਗਈ ਪਹਿਲੀ ਕੀਮਤ ਦੀ ਕੋਈ ਮਹੱਤਤਾ ਨਹੀਂ ਹੁੰਦੀ। ਪੰਜ ਕੋਪੇਕ ਦੀ ਚੀਜ਼ ਲਈ ਤੁਹਾਥੋਂ ਸੌ ਰੂਬਲ ਵੀ ਮੰਗਿਆ ਜਾ ਸਕਦਾ ਹੈ।

ਪਿਤਾ ਜੀ ਨੇ ਚੰਗਾ ਮੋਟਾ ਝਾੜੂ ਚੁਣ ਲਿਆ ਤੇ ਪੁੱਛਣ ਲੱਗੇ ਵੇਚਣਾ ਈ ?

"ਮੈਂ ਖੜਾ ਏਥੇ ਕਾਹਦੇ ਲਈ ਹਾਂ ?"

"ਕਿੰਨੇ ਪੈਸੇ ?"

"ਚਾਲੀ ਕੋਪੇਕ।"

"ਝਾੜੂ ਵੀ ਕੋਈ ਘੋੜਾ ਹੁੰਦੈ ਕਿ ਏਨੀ ਜ਼ਿਆਦਾ ਕੀਮਤ ਤੇ ਸੌਦਾ ਕਰਨਾ ਸ਼ੁਰੂ ਕੀਤਾ ਜਾਏ ? ਠੀਕ ਠੀਕ ਕੀਮਤ ਦੱਸ ਤੇ ਗੱਲ ਖਤਮ ਕਰ।"

"ਚਾਲੀ ਕੋਪੇਕ।"

"ਮਜ਼ਾਕ ਛੱਡ"

"ਚਾਲੀ ਕੋਪੇਕ"

"ਮੈਂ ਵੀਹ ਕੋਪੇਕ ਦਿਆਂਗਾ"

"ਚਾਲੀ ਕੋਪੇਕ"

"ਮੇਰੇ ਕੋਲ ਸੱਚ ਇਸ ਨਾਲੋਂ ਜ਼ਿਆਦਾ ਪੈਸੇ ਨਹੀਂ।"

"ਜਦੋਂ ਹੋਏ ਆ ਜਾਈਂ।"

ਇਹ ਦੇਖਦਿਆਂ ਕਿ ਝਾੜੂ ਤਾਂ ਖਰੀਦਿਆਂ ਨਹੀਂ ਜਾਣਾ, ਪਿਤਾ ਜੀ ਨੇ ਬਾਜ਼ਾਰ ਦਾ ਚੱਕਰ ਲਾਉਣਾ ਸ਼ੁਰੂ ਕਰ ਦਿਤਾ,

ਤੇ ਜਲਦੀ ਹੀ ਉਹਨਾਂ ਦੀ ਨਜ਼ਰ ਭੀੜ ਉੱਤੇ ਪਈ ਜਿਹੜੀ ਦੁਕਾਨਾਂ ਦੀ ਕਤਾਰ ਦੇ ਨੇੜੇ ਜ਼ਰਾ ਕੁ ਉੱਚੀ ਥਾਂ ਉਤੇ ਜਮਾ ਹੋਈ ਹੋਈ ਸੀ। ਉਹ ਉਥੇ ਪੁੱਜੇ ਤੇ ਮੋਢੇ-ਮਾਢੇ ਮਾਰ ਕੇ ਅੱਗੇ ਜਾ ਪਹੁੰਚੇ। ਉਹਨਾਂ ਦੇਖਿਆ ਕਿ ਲੋਕ ਮਹਿਮੂਦ ਭੱਟ ਨੂੰ ਸੁਣ ਰਹੇ ਹਨ।

ਮਹਿਮੂਦ ਪਾਂਡੂਰ ਹੱਥ ਵਿੱਚ ਫੜੀ ਭੀੜ ਦੇ ਵਿਚਕਾਰ ਬੈਠਾ ਸੀ। ਕਦੀ ਉਹ ਤਾਰਾਂ ਨੂੰ ਟੁਣਕਾਉਣ ਲੱਗ ਜਾਂਦਾ, ਕਦੀ ਆਪਣਾ ਹੱਥ ਤਾਰਾਂ ਉੱਤੇ ਰੱਖ ਲੈਂਦਾ ਤੇ ਗਾਉਣਾ ਸ਼ੁਰੂ ਕਰ ਦੇਂਦਾ। ਸਾਰੇ ਸਾਹ ਰੋਕੀ ਉਸ ਨੂੰ ਸੁਣ ਰਹੇ ਸਨ, ਇਥੇ ਤੱਕ ਕਿ ਆਪਣੇ ਮੱਖੀਆਂ ਵਾਲੇ ਕੰਮ ਲਈ ਆਈ ਮੰਡੀ ਵਿਚ ਉਡਦੀ ਫਿਰਦੀ ਮੱਖੀ ਦੀ ਆਵਾਜ਼ ਵੀ ਸੁਣੀ ਜਾ ਸਕਦੀ ਸੀ। ਇਕ ਨੌਜਵਾਨ ਨੂੰ ਗਾਣੇ ਦੇ ਦੌਰਾਨ ਖੰਘ ਆ ਗਈ, ਤਾਂ ਇਕ ਬਜ਼ੁਰਗ ਪਹਾੜੀਏ ਨੇ ਜਿਹੜਾ ਖੰਘਣ ਵਾਲੇ ਦਾ ਪਿਓ ਲਗਦਾ ਸੀ, ਉਸਨੂੰ ਉਸੇ ਵੇਲੇ ਬਾਹਰ ਭੇਜ ਦਿਤਾ।

ਇਹੋ ਜਿਹੀ ਚੁੱਪ ਵਿਚ, ਜਦੋਂ ਮਹਿਮੂਦ ਦੇ ਗਾਣੇ ਤੋਂ ਸਿਵਾ ਇਕ ਆਵਾਜ਼ ਵੀ ਨਹੀਂ ਸੀ ਸੁਣਾਈ ਦੇਂਦੀ, ਜਲਾਤੂਰੀ ਦੇ ਇਕ ਬੰਦੇ ਨੇ ਆਪਣੇ ਨਾਲ ਦੇ ਨਾਲ ਗੱਲ ਕਰਨੀ ਸ਼ੁਰੂ ਕਰ ਦਿਤੀ। ਆਮ ਕਰਕੇ ਉਸ ਦੀ ਮਨਸ਼ਾ ਬੜੀ ਚੰਗੀ ਸੀ : ਨਾਲ ਦੇ ਬੰਦੇ ਨੂੰ ਆਵਾਰ ਬੋਲੀ ਦਾ ਇਕ ਲਫਜ਼ ਨਹੀਂ ਸੀ ਸਮਝ ਆਉਂਦਾ, ਇਸ ਲਈ ਜਲਾਤੂਰੀ ਦਾ ਬੰਦਾ ਉਸ ਨੂੰ ਲਫ਼ਜ਼ਾਂ ਦੇ ਅਰਥ ਕਰ ਕਰ ਕੇ ਦੱਸ ਰਿਹਾ ਸੀ। ਮੁਸੀਬਤ ਇਹ ਸੀ ਕਿ ਉਸਦੇ ਬੁਲ੍ਹਾਂ ਵਿਚੋਂ ਨਿਕਲੀ ਲਫ਼ਜ਼ਾਂ ਦੀ ਨਿਰੰਤਰ ਲੜੀ ਸੁਣਨ ਵਾਲਿਆਂ ਦਾ ਧਿਆਨ ਉਚਾਟ ਕਰਦੀ ਸੀ ਤੇ ਉਹਨਾਂ ਦੀ ਖੁਸ਼ੀ ਭੰਗ ਕਰਦੀ ਸੀ।

ਨੌਜਵਾਨ ਹਮਜ਼ਾਤ (ਮੇਰੇ ਭਵਿਖ ਵਿਚ ਬਨਣ ਵਾਲੇ ਪਿਤਾ) ਨੂੰ ਜਲਾਤੂਰਾ ਦੇ ਬੰਦੇ ਦੇ ਵਿਹਾਰ ਤੇ ਗੁੱਸਾ ਆ ਗਿਆ। ਉਸਨੇ ਉਸਦੀ ਬਾਂਹ ਖਿੱਚੀ ਪਰ ਕੋਈ ਫਾਇਦਾ ਨਾ ਹੋਇਆ। ਫਿਰ ਉਸਨੇ ਉਸਨੂੰ ਕੰਨ ਵਿਚ ਕਿਹਾ ਕਿ ਚੁੱਪ ਕਰ ਜਾ, ਪਰ ਉਸ ਨੇ ਕੋਈ ਧਿਆਨ ਨਾ ਦਿਤਾ। ਪ੍ਰੇਸ਼ਾਨੀ ਵਿਚ ਹਮਜ਼ਾਤ ਨੇ ਚਾਰ ਚੌਫੇਰੇ ਨਜ਼ਰ ਮਾਰੀ ਤੇ ਦੇਖਿਆ ਕਿ ਝਾੜੂ ਵੇਚਣ ਵਾਲਾ ਵੀ ਗਾਣਾ ਸੁਣਨ ਲਈ ਕੋਲ ਆ ਗਿਆ ਹੈ। ਪਿਤਾ ਜੀ ਨੱਠਦੇ ਹੋਏ ਉਸ ਕੋਲ ਗਏ, ਉਸ ਕੋਲੋਂ ਸਭ ਤੋਂ ਵੱਡਾ ਝਾੜੂ ਫੜ ਲਿਆ ਤੇ ਉਸ ਨਾਲ ਜਲਾਤੂਰਾ ਦੇ ਅਸਹਿ ਬੰਦੇ ਨੂੰ ਕੁਟਣਾ ਸ਼ੁਰੂ ਕਰ ਦਿਤਾ।

ਜਲਾਤੂਰਾ ਵਾਲਾ ਪਿੱਛੇ ਹਟਦਾ ਹੋਇਆ ਹਮਜ਼ਾਤ ਨੂੰ ਧਮਕੀਆਂ ਦੇਂਦਾ ਰਿਹਾ ਪਰ ਮੇਰੇ ਪਿਤਾ ਨੂੰ ਏਨਾ ਗੁੱਸਾ ਚੜ੍ਹਿਆ ਹੋਇਆ ਸੀ ਕਿ ਉਹਨਾਂ ਨੇ ਉਸਦੀਆਂ ਧਮਕੀਆਂ ਨੂੰ ਸੁਣਿਆ ਤੱਕ ਨਾ ਤੇ ਆਖਰ ਗੀਤ ਸੁਨਣ ਵਿਚ ਵਿਘਨ ਪਾਉਣ ਵਾਲੇ ਨੂੰ ਉਥੋਂ ਨੱਠਾ ਦਿਤਾ। ਫਿਰ ਪਿਤਾ ਜੀ ਝਾੜੂਆਂ ਵਾਲੇ ਨੂੰ ਝਾੜੂ ਵਾਪਸ ਕਰਨ ਗਏ।

"ਰੱਖ ਲੈ ਹੁਣ ਤੂੰਹੀਓਂ।"

"ਪਰ ਮੇਰੇ ਕੋਲ ਸਿਰਫ ਵੀਹ ਕੋਪੇਕ ਨੇ, ਤੇ ਤੂੰ ਚਾਲੀ ਮੰਗਦੈਂ।"

"ਜਾ ਐਵੇਂ ਲੈ ਜਾ। ਤੂੰ ਜੋ ਕੀਤੈ ਉਹ ਮੇਰੀਆਂ ਸਾਰੀਆਂ ਚੀਜ਼ਾਂ ਨਾਲੋਂ ਮਹਿੰਗੈ।"

ਅੱਜ ਦੁਨੀਆਂ ਵਿਚ ਬੜੇ ਨੇਂ, ਜਿਹੜੇ ਜਲਾਤੂਰਾ ਦੇ ਬੰਦੇ ਵਾਂਗ ਲੋਕਾਂ ਦੇ ਗੀਤ ਮਾਨਣ ਵਿਚ ਵਿਘਨ ਪਾਉਂਦੇ ਨੇ । ਉਹਨਾਂ ਦੀ ਗਿਣਤੀ ਵਧ ਗਈ ਹੈ ਪਰ ਅਫਸੋਸ ਦੀ ਗੱਲ ਹੈ ਕਿ ਨਾ ਹੀ ਉਹਨਾਂ ਨੂੰ ਕੁਟਾਪਾ ਚਾੜ੍ਹਣ ਲਈ ਕੋਈ ਝਾੜੂ ਹੈ, ਤੇ ਨਾ ਹੀ ਉਸ ਝਾੜੂ ਨੂੰ ਵਰਤਣ ਵਾਲਾ ਕੋਈ ਬੰਦਾ ਹੈ।...

---

## ਸਾਰੇ ਜਹਾਂ ਸੇ ਅੱਛਾ

*—ਡਾ: ਇਕਬਾਲ*

ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ
ਹਮ ਬੁਲਬੁਲੇਂ ਹੈਂ ਇਸ ਕੀ ਯਿਹ ਗੁਲਿਸਤਾਂ ਹਮਾਰਾ

ਗੁਰਬਤ ਮੇਂ ਹੋਂ ਅਗਰ ਹਮ, ਰਹਿਤਾ ਹੈ ਦਿਲ ਵਤਨ ਮੇਂ
ਸਮਝੋ ਕਹੀਂ ਹਮੇਂ ਭੀ, ਦਿਲ ਹੋ ਜਹਾਂ ਹਮਾਰਾ

ਪਰਬਤ ਵੋ ਸਭ ਸੇ ਊਂਚਾ, ਹਮਸਾਇਆ ਆਸਮਾਂ ਕਾ
ਵੋ ਸੰਤਰੀ ਹਮਾਰਾ ਵੋ ਪਾਸਬਾਂ ਹਮਾਰਾ

ਗੋਦੀ ਮੇਂ ਖੇਲਤੀ ਹੈਂ ਇਸਕੀ ਹਜ਼ਾਰੋਂ ਨਦੀਆਂ
ਗੁਲਸ਼ਨ ਹੈ ਜਿਨਕੇ ਦਮ ਸੇ ਰਸ਼ਕੇ-ਜਨਾਂ ਹਮਾਰਾ

ਐ ਆਬੇ-ਰੌਦੇ ਗੰਗਾ ਵੋ, ਦਿਨ ਹੈਂ ਯਾਦ ਤੁਮ ਕੋ
ਉਤਰਾ ਤਿਰੇ ਕਿਨਾਰੇ ਜਬ ਕਾਰਵਾਂ ਹਮਾਰਾ

ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ
ਹਿੰਦੀ ਹੈਂ ਹਮ ਵਤਨ ਹੈ ਹਿੰਦੁਸਤਾਂ ਹਮਾਰਾ

ਯੂਨਾਨ-ਓ-ਮਿਸਰੋ-ਓ-ਰੋਮਾ ਸਭ ਮਿਟ ਗਏ ਜਹਾਂ ਸੇ
ਅਬ ਤੱਕ ਮਗਰ ਹੈ ਬਾਕੀ ਨਾਮੋ ਨਿਸ਼ਾਂ ਹਮਾਰਾ

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ
ਸਦੀਓਂ ਰਹਾ ਹੈ ਦੁਸ਼ਮਣ ਦੌਰੇ-ਜ਼ਮਾਂ ਹਮਾਰਾ

'ਇਕਬਾਲ' ਕੋਈ ਮਹਰਮ ਅਪਣਾ ਨਹੀਂ ਜਹਾਂ ਮੇਂ
ਮਾਲੂਮ ਕਿਆ ਕਿਸੀ ਕੋ ਦਰਦੇ-ਨਿਹਾਂ ਹਮਾਰਾ।

ਗੁਜਰਾਤੀ ਕਹਾਣੀ

# ਸੋਨੇ ਦੇ ਸੰਦ

*ਮੂਲ ਲੇਖਕ-- ਪੰਨਾ ਲਾਲ ਪਟੇਲ*

*(ਪੰਨਾ ਲਾਲ ਪਟੇਲ ਗੁਜਰਾਤੀ ਭਾਸ਼ਾ ਦੇ ਸਿਰਕੱਢ ਲੇਖਕਾਂ ਵਿਚੋਂ ਵੀ ਸਿਰਮੌਰ ਹੋਏ ਹਨ। ਉਨ੍ਹਾਂ ਨੇ ਗਿਆਨ ਪੀਠ ਸਨਮਾਨ ਪ੍ਰਾਪਤ ਕੀਤਾ ਸੀ। ਉਨ੍ਹਾਂ ਨੇ ਨਾਵਲ, ਕਹਾਣੀਆਂ, ਨਾਟਕ ਅਤੇ ਯਾਦਾਂ ਲਿਖੀਆਂ। ਉਨ੍ਹਾਂ ਦਾ ਇਕ ਨਾਵਲ "ਜੀਵੀ" ਪੰਜਾਬੀ ਵਿਚ ਵੀ ਪ੍ਰਾਪਤ ਹੈ)।*

ਕਾਂਸ਼ੀ ਸ਼ਹਿਰ ਵਿਚ ਇਕ ਮੋਚੀ ਰਹਿੰਦਾ ਸੀ। ਬਹੁਤ ਈਮਾਨਦਾਰ। ਉਹ ਜਿੰਨਾ ਈਮਾਨਦਾਰ ਸੀ ਉਨ੍ਹਾਂ ਹੀ ਸਬਰ ਸੰਤੋਖ ਵਾਲਾ ਵੀ ਸੀ। ਇਕ ਵਾਰੀ ਸਾਧੂ ਨੇ ਆ ਕੇ ਪੁੱਛਿਆ, 'ਕਿਉਂ ਬਈ ਭਗਤਾ ਮੇਰੇ ਪੈਰ ਦੇ ਨਾਪ ਦੇ ਜੋੜੇ ਦਾ ਕੀ ਮੁੱਲ ਲਵੇਂਗਾ ?'

"ਮੇਰੇ ਪਾਸ ਸੀਤੇ ਜੋੜੇ ਤਿਆਰ ਨਹੀਂ ਹਨ, ਮਹਾਰਾਜ' ਮੋਚੀ ਨੇ ਉੱਤਰ ਦਿੱਤਾ।

"ਤਿਆਰ ਕਰ ਕੇ ਦੇਣ ਦਾ ਕੀ ਲਵੇਂਗਾ ?' ਸਾਧੂ ਨੇ ਪੁੱਛਿਆ।'

"ਡੇਢ ਰੁਪਿਆ" ਮੋਚੀ ਨੇ ਕਿਹਾ।

ਮੁੱਲ ਸੁਣ ਕੇ ਸਾਧੂ ਨੂੰ ਬਹੁਤ ਹੈਰਾਨੀ ਹੋਈ। ਇਸ ਲਈ ਨਹੀਂ ਕਿ ਉਸ ਨੇ ਮੁੱਲ ਬਹੁਤ ਮੰਗਿਆ ਸੀ ਸਗੋਂ ਇਸ ਕਰ ਕੇ ਕਿ ਦੂਜੇ ਮੋਚੀਆਂ ਸਾਰਿਆਂ ਨੇ ਦੋ ਰੁਪਏ ਦੱਸੇ ਸਨ ਅਤੇ ਸੌਦੇਬਾਜ਼ੀ ਕਰਨ ਉਪਰੰਤ ਡੇਢ ਰੁਪਏ ਤੇ ਆਏ ਸਨ। ਪਰ ਇਹਨੇ ਤਾਂ ਪਹਿਲਾਂ ਹੀ ਡੇਢ ਰੁਪਈਆ ਕਹਿ ਦਿੱਤਾ। ਸਾਧੂ ਨੇ ਸੌਦੇ ਵਿਚ ਜੋੜ ਤੋੜ ਦੇ ਇਰਾਦੇ ਨਾਲ ਕਿਹਾ ਕਿ "ਡੇਢ ਰੁਪਿਆ ਤਾਂ ਕਹਿਣ ਦਾ ਹੈ, ਠੀਕ ਠੀਕ ਲੈਣਾ ਕੀ ਹੈ ? ਮੋਚੀ ਸਾਧੂ ਵੱਲ ਦੇਖ ਕੇ ਹੱਸਣ ਲੱਗ ਪਿਆ। ਉਸ ਨੇ ਕਿਹਾ "ਆਪ ਦੀ ਜੇਕਰ ਮਰਜ਼ੀ ਹੈ ਤਾਂ ਬਣਵਾ ਲਵੋ ਪਰ ਡੇਢ ਰੁਪੈ ਤੋਂ ਪੈਸਾ ਘੱਟ ਨਹੀਂ ਲੱਗਣਾ।"

"ਠੀਕ ਹੈ, ਬਣਾ ਦੇ। ਪਰ ਦੇਵੇਂਗਾ ਕਦੋਂ ਤੀਕ ?" ਸਾਧੂ ਨੇ ਪੁੱਛਿਆ।

"ਪਰਸੋਂ ਇਸੇ ਵੇਲੇ।" ਮੋਚੀ ਨੇ ਕਿਹਾ।

"ਪਰਸੋਂ ਸ਼ਾਮ ਨੂੰ ਮੈਂ, ਕਿਧਰੇ ਬਾਹਰ ਜਾਣਾ ਹੈ ਇਸ ਲਈ ਪਰਸੋਂ ਠੀਕ ਇਸੇ ਵੇਲੇ ਜ਼ਰੂਰ ਦੇ ਦੇਵੀਂ। ਭੁੱਲ ਨਾ ਜਾਵੀਂ ਸਮਾਂ।" ਸਾਧੂ ਨੇ ਪੱਕੀ ਕੀਤੀ।

"ਤੁਸੀਂ ਕਿਧਰੇ ਬਾਹਰ ਜਾਵੋ ਜੀ ਸਦਕੇ ਨਾ ਜਾਵੋ। ਤੁਹਾਨੂੰ ਜੋੜਾ ਪਰਸੋਂ ਇਸੇ ਵੇਲੇ ਜ਼ਰੂਰ ਮਿਲ ਜਾਵੇਗਾ।" ਮੋਚੀ ਨੇ ਆਪਣੇ ਵਾਇਦੇ ਦਾ ਯਕੀਨ ਦਿਵਾਇਆ।

ਪਰ ਸਾਧੂ ਨੂੰ, ਜਿਵੇਂ ਕਿ ਹੁੰਦਾ ਹੀ ਹੈ, ਮੋਚੀ ਦੇ ਵਾਇਦੇ ਤੇ ਜ਼ਰਾ ਵੀ ਇਤਬਾਰ ਨਹੀਂ ਸੀ। ਇਸ ਲਈ ਦੂਜੇ ਦਿਨ ਵੀ ਉਸ ਨੇ ਮੋਚੀ ਵੱਲ ਗੇੜਾ ਕੱਢਿਆ ਅਤੇ ਮੋਚੀ ਨੂੰ ਪੁੱਛਿਆ– "ਕਿਉਂ ਭਾਈ ਭਗਤਾ, ਸਾਡਾ ਕੰਮ ਕਿਤਨਾ ਕੁ ਹੋ ਗਿਆ? "

"ਤਸੱਲੀ ਰੱਖੋ ਮਹਾਰਾਜ, ਵਾਇਦਾ ਖ਼ਲਾਫ਼ੀ ਨਹੀਂ ਹੋਵੇਗੀ।" ਮੋਚੀ ਨੇ ਭਰੋਸਾ ਦਿਵਾਇਆ।

ਤੀਜੇ ਦਿਨ 'ਸਾਧੂ' ਨੂੰ ਖਿਆਲ ਆਇਆ ਕਿ ਛੀਂਬੇ ਦੀ ਸਵੇਰ ਅਤੇ ਮੋਚੀ ਦੀ ਸ਼ਾਮ ਕਦੇ ਨਹੀਂ ਹੁੰਦੀ। ਕਿਉਂ ਨਾ ਮੋਚੀ ਵੱਲ ਇਕ ਫੇਰਾ, ਹੋਰ ਮਾਰ ਆਵਾਂ ? ਇਹ ਸੋਚ ਕੇ ਸਾਧੂ ਜੀ ਮਹਾਰਾਜ ਸਵੇਰੇ ਸਵੇਰੇ ਮੋਚੀ ਦੀ ਦੁਕਾਨ ਤੇ ਜਾ ਪੁੱਜੇ। ਪਰ ਇਸ ਵਾਰ ਤਾਂ ਮੋਚੀ ਨੇ ਹੀ ਸਾਧੂ ਨੂੰ ਚੰਗੇ ਹੱਥੀਂ ਲਿਆ ਅਤੇ ਕਿਹਾ, "ਮਹਾਰਾਜ, ਤੁਹਾਨੂੰ ਬੰਦੇ ਦੀ ਪਹਿਚਾਣ ਨਹੀਂ ਹੈ। ਤੁਸੀਂ ਸਮਝਦੇ ਹੋ ਕਿ ਸਾਰੀ ਦੁਨੀਆਂ ਝੂਠ ਬੋਲਦੀ ਹੈ। ਤੁਸੀਂ ਖ਼ਾਹ ਮਖ਼ਾਹ ਕਿਉਂ ਫੇਰੇ ਮਾਰਦੇ ਫਿਰ ਰਹੇ ਹੋ। ਜਾਓ ਅਤੇ ਸ਼ਾਮ ਨੂੰ ਪਧਾਰੋ। ਤੁਹਾਡਾ ਜੋੜਾ ਤਿਆਰ ਮਿਲੇਗਾ।"

ਵਾਇਦੇ ਅਨੁਸਾਰ ਸ਼ਾਮ ਨੂੰ ਜਦੋਂ ਸਾਧੂ ਆਇਆ ਤਾਂ ਉਸ ਦਾ ਜੋੜਾ ਬਿਲਕੁਲ ਤਿਆਰ ਸੀ। ਇਹ ਦੇਖ ਕੇ ਸਾਧੂ ਮੋਚੀ 'ਤੇ ਬਹੁਤ ਖੁਸ਼ ਹੋਇਆ। ਉਹ ਸਮਝ ਗਿਆ ਕਿ ਮੋਚੀ ਅਸਲੋਂ ਸੱਚਾ ਭਗਤ ਹੈ ਜੋ ਝੂਠ ਨਹੀਂ ਬੋਲਦਾ।

ਸਾਧੂ ਨੇ ਉਸ ਨੂੰ ਦੋ ਰੁਪੈ ਦਿੱਤੇ। ਮੋਚੀ ਦੇ ਪਾਸ ਟੁੱਟੇ ਪੈਸੇ ਨਹੀਂ ਸਨ। ਉਸ ਨੇ ਖੜ੍ਹੇ ਹੁੰਦਿਆਂ ਸਾਧੂ ਨੂੰ ਕਿਹਾ, "ਠਹਿਰੋ ਮਹਾਰਾਜ, ਮੈਂ ਸਾਹਮਣੀ ਦੁਕਾਨ ਤੋਂ ਟੁੱਟੇ ਪੈਸੇ ਲੈ ਆਵਾਂ।"

"ਰਹਿਣ ਦੇ ਭਗਤਾ। ਬਾਕੀ ਪੈਸੇ ਸਾਡੇ ਵੱਲੋਂ ਤੰਬਾਕੂ ਪੀਣ ਲਈ ਰੱਖ ਲੈ।" ਸਾਧੂ ਨੇ ਮੋਚੀ ਨੂੰ ਰੋਕਣਾ ਚਾਹਿਆ। "ਮੈਂ ਤੰਬਾਕੂ ਨਹੀਂ ਪੀਂਦਾ।" ਮੋਚੀ ਨੇ ਦੋ ਟੁੱਕ ਉੱਤਰ ਦਿੱਤਾ।

"ਤਾਂ ਫੇਰ ਸਾਡੇ ਵੱਲੋਂ ਜੁੱਤੀ ਸੀਣ ਦਾ ਧਾਗਾ ਲੈ ਲੈਣਾ" ਸਾਧੂ ਨੇ ਹਿਤ ਕਰਦਿਆਂ ਕਿਹਾ।

"ਨਹੀਂ ਮਹਾਰਾਜ ਅਣਕਮਾਇਆ ਹਰਾਮ ਦਾ ਪੈਸਾ ਮੈਨੂੰ ਨਹੀਂ ਚਾਹੀਦਾ।" ਐਨਾ ਕਹਿ ਕੇ ਉਹ ਸਾਹਮਣੀ ਦੁਕਾਨ ਤੇ ਭਾਨ ਲੈਣ ਦੇ ਲਈ ਚੱਲਿਆ ਗਿਆ।

ਸਾਧੂ ਕਿਉਂ ਜੋ ਮੋਚੀ ਦੀ ਸੱਚਾਈ ਅਤੇ ਈਮਾਨਦਾਰੀ ਤੋਂ ਬਹੁਤ ਪ੍ਰਭਾਵਿਤ ਹੋਇਆ ਸੀ ਇਸ ਲਈ ਉਸ ਨੂੰ ਕੁਝ ਦਾਤ ਦੇਣੀ ਚਾਹੁੰਦਾ ਸੀ। ਬਸ ਉਸ ਨੇ ਮੌਕਾ ਦੇਖ ਕੇ ਹੌਲੀ ਦੇਣੀ ਆਪਣੀ ਝੋਲੀ ਵਿਚੋਂ "ਪਾਰਸ ਮਣੀ" ਕੱਢੀ ਅਤੇ

ਸਭ ਦੀਆਂ ਨਜ਼ਰਾਂ ਤੋਂ ਬਚਾ ਕੇ ਮੋਚੀ ਦਿਆਂ ਲੋਹੇ ਦਿਆਂ ਸੰਦਾਂ ਤੇ ਰਗੜ ਦਿੱਤੀ। ਦੇਖਦਿਆਂ ਹੀ, ਝੱਟ ਪੱਟ ਸਾਰੇ ਸੰਦ ਸੋਨੇ ਦੇ ਹੋ ਗਏ। ਤਦ ਸਾਧੂ ਮੋਚੀ ਵੱਲ ਨੂੰ ਅੱਗੇ ਵਧ ਕੇ ਬਾਕੀ ਪੈਸੇ ਲੈ ਕੇ ਰਾਹੇ ਪੈ ਗਿਆ।

ਦੁਕਾਨ ਤੇ ਆ ਕੇ ਮੋਚੀ ਨੇ ਦੇਖਿਆ ਤਾਂ ਸਾਰੇ ਹੀ ਸੰਦ ਸੋਨੇ ਦੇ। ਉਹ ਸਮਝ ਗਿਆ ਕਿ ਇਹ ਕਰਾਮਾਤ ਜ਼ਰੂਰ ਉਸ ਸਾਧੂ ਦੀ ਹੈ। ਪਰ ਖੁਸ਼ ਹੋਣ ਦੀ ਥਾਂ ਤੇ ਮੋਚੀ ਦਿਲ ਮਸੋਸ ਕੇ ਰਹਿ ਗਿਆ। ਉਹ ਹੋਕਾ ਭਰ ਕੇ ਬੁੜਬੁੜਾਇਆ– ਹੇ ਭਗਵਾਨ, ਹੁਣ ਮੈਂ ਇਨ੍ਹਾਂ ਸੋਨੇ ਦੇ ਸੰਦਾਂ ਦੇ ਨਾਲ ਕੰਮ ਕਿਸ ਤਰ੍ਹਾਂ ਕਰਾਂਗਾ ?– ਉਸ ਨੇ ਸਾਰੇ ਸੰਦ ਚੁੱਕੇ ਅਤੇ ਦੁਕਾਨ ਦੇ ਇਕ ਖੂੰਜੇ ਵਿਚ ਵਗਾਹ ਸੁੱਟੇ। ਫੇਰ ਪੜਛੱਤੀ 'ਤੇ ਰੱਖੇ ਹੋਏ ਪੁਰਾਣੇ ਘਸੇ ਟੁੱਟੇ ਸੰਦ ਲਾਹ ਕੇ ਆਪਣੇ ਕੰਮ ਵਿਚ ਰੁੱਝ ਗਿਆ। ਹੁਣ ਉਸ ਨੇ ਕੰਨਾਂ ਨੂੰ ਹੱਥ ਲਾ ਕੇ ਤੋਬਾ ਕੀਤੀ ਕਿ ਕਦੇ ਵੀ ਇਨ੍ਹਾਂ, ਵੇਹਲੜਾਂ, ਬਹਿ ਕੇ ਖਾਣ ਵਾਲਿਆਂ, ਦਾ ਕੰਮ ਨਹੀਂ ਕਰੇਗਾ ਅਤੇ ਨਾ ਹੀ ਕਿਸੇ ਸਾਧ ਸੰਤ ਦਾ ਵਸਾਹ ਕਰੇਗਾ।

ਉਸ ਗ਼ਰੀਬ ਮੋਚੀ ਨੇ ਸਾਲ ਭਰ ਜੀ ਜਾਨ ਤੋੜ ਕੇ ਮਿਹਨਤ ਕੀਤੀ ਤਾਂ ਕਿਤੇ ਜਾ ਕੇ ਆਪਣੇ ਕੰਮ ਦੇ ਲਈ ਨਵੇਂ ਸੰਦਾਂ ਦਾ ਜੁਗਾੜ ਕਰ ਸਕਿਆ।

ਇਕ ਵਾਰੀ ਉਹ ਭਜਨ ਗੁਣਗੁਣਾਂਦਾ ਹੋਇਆ ਸਿਰ ਝੁਕਾਈ ਜੋੜਾ ਸੀ ਰਿਹਾ ਸੀ ਕਿ ਕਿਸੇ ਨੇ ਉਸ ਨੂੰ ਬੁਲਾਇਆ, "ਕਿਵੇਂ ਹੈਂ ਭਗਤਾ ?"

ਮੋਚੀ ਨੇ ਸਿਰ ਚੁੱਕ ਕੇ ਦੇਖਿਆ ਤਾਂ ਉਹ ਉਹੋ ਸਾਧੂ ਸੀ।

"ਇਸ ਗ਼ਰੀਬ ਦੇ ਸੰਦਾਂ ਦਾ ਨਾਸ ਮਾਰ ਗਏ ਸੀ ਤੁਸੀਂ ਉਹੋ ਸਾਧੂ ਹੋ ਨਾ ?" ਮੋਚੀ ਨੇ ਪੁੱਛਿਆ।

ਸਾਧੂ ਨੂੰ ਬਹੁਤ ਹੈਰਾਨੀ ਹੋਈ। ਉਸ ਨੂੰ ਤਾਂ ਇਹ ਆਸ ਸੀ ਕਿ ਉਸ ਨੂੰ ਪਹਿਚਾਣਦਿਆਂ ਹੀ ਮੋਚੀ ਉਸ ਦੇ ਚਰਨਾਂ 'ਤੇ ਢਹਿ ਪਵੇਗਾ। ਆਦਰ ਮਾਣ ਦੇਵੇਗਾ ਅਤੇ ਬਹੁਤ ਹੀ ਰਿਣੀ ਹੋਵੇਗਾ। ਪਰ ਉਸ ਦੀ ਆਸ ਤੋਂ ਉਲਟ ਇਹ ਭੱਦਰ ਪੁਰਸ਼ ਉਸ ਨੂੰ ਕੋਸ ਰਿਹਾ ਸੀ। ਸਾਧੂ ਨੂੰ ਸ਼ੱਕ ਹੋਇਆ ਕਿ ਕਿਤੇ ਇਹ ਭੋਲਾ ਭਗਤ ਸੋਨੇ ਨੂੰ ਪਿੱਤਲ ਤਾਂ ਨਹੀਂ ਸਮਝ ਬੈਠਿਆ।

"ਮੈਨੂੰ ਪਤਾ ਹੈ ਮਹਾਰਾਜ ਕਿ ਉਹ ਸੋਨੇ ਦੇ ਹਨ। ਪਰ ਉਹ ਸੋਨਾ ਜਿਸ ਨੂੰ ਮੈਂ ਆਪਣੀ ਮਿਹਨਤ ਦੀ ਕਮਾਈ ਨਾਲ ਪ੍ਰਾਪਤ ਨਹੀਂ ਕੀਤਾ, ਇਹੋ ਜਿਹਾ ਮੁਫ਼ਤ ਦਾ ਸੋਨਾ ਮੇਰੇ ਕਿਸ ਕੰਮ ? ਮਹਾਰਾਜ ਸੋਨੇ ਦੇ ਉਹ ਸੰਦ ਔਹ ਪਏ ਹਨ ਖੂੰਜੇ ਵਿਚ। ਤੁਸੀਂ ਚਾਹੁੰਦੇ ਹੋ ਤਾਂ ਲੈ ਜਾ ਸਕਦੇ ਹੋ।" ਮੋਚੀ ਨੇ ਸਵੈਮਾਨ ਕਾਇਮ ਰਖਦਿਆਂ ਹੋਇਆਂ ਕਿਹਾ।

ਸਾਧੂ ਨੇ ਸਮਝਾਣ ਦੇ ਰੌਂ ਵਿਚ ਮੋਚੀ ਨੂੰ ਕਿਹਾ, ਭਗਤਾ, ਤੂੰ ਬਹੁਤ, ਭੋਲਾ ਹੈਂ। ਜਾ ਸੋਨਾ ਵੇਚ ਕੇ ਰੁਪਿਆ ਪ੍ਰਾਪਤ ਕਰ ਅਤੇ ਮੌਜ ਉਡਾ। ਇਸ ਕੱਚੀ ਦੁਕਾਨ ਨੂੰ ਪੱਕੀ ਬਣਵਾ। ਕੰਮ ਦੇ ਕਰਨ ਲਈ ਨੌਕਰ ਚਾਕਰ ਰੱਖ। ਬੈਠਿਆਂ ਖਾਹ ਅਤੇ ਐਸ਼ ਕਰ।"

"ਤਦ ਫੇਰ ਕੁਦਰਤ ਨੇ ਮੈਨੂੰ ਜਿਹੜੇ ਹੱਥ ਪੈਰ ਦਿੱਤੇ ਹੋਏ ਹਨ ਉਨ੍ਹਾਂ ਨੂੰ ਕੀ ਕਰਾਂ ਮਹਾਰਾਜ?" ਮੋਚੀ ਨੇ ਫੌਰਨ ਸਾਧੂ ਤੋਂ ਪੁੱਛਿਆ।

ਸਾਧੂ ਨਿਰੁਤਰ ਹੋ ਕੇ ਹੈਰਾਨੀ ਭਰੀਆਂ ਨਜ਼ਰਾਂ ਦੇ ਨਾਲ ਮੋਚੀ ਨੂੰ ਦੇਖਦਾ ਹੀ ਰਹਿ ਗਿਆ। ਮੋਚੀ ਨੇ ਜਦੋਂ ਸਾਧੂ ਨੂੰ ਚੁੱਪ ਦੇਖਿਆ ਤਾਂ ਮੁੜ ਬੋਲਿਆ, "ਸਾਧੂ ਮਹਾਰਾਜ, ਕੁਦਰਤ ਨੇ ਇਹ ਹੱਥ ਪੈਰ ਬੈਠਿਆਂ ਬੈਠਿਆਂ ਗਰਾਹੀਆਂ ਤੋੜਨ ਦੇ ਲਈ ਨਹੀਂ ਦਿੱਤੇ ਹਨ, ਕੰਮ ਕਰਨ ਦੇ ਲਈ ਦਿੱਤੇ ਹਨ। ਇਹੋ ਜਹੀ ਸਿੱਖ ਮੱਤ ਕਿਸੇ ਹੋਰ ਨੂੰ ਨਾ ਦੇਣੀ। ਨਹੀਂ ਤੁਸੀਂ ਮੇਰੇ ਤਾਂ ਸਿਰਫ ਸੰਦ ਹੀ ਖਰਾਬ ਕੀਤੇ ਹਨ ਪਰ ਇੰਝ ਕਿਸੇ ਦੀ ਜ਼ਿੰਦਗੀ ਵੀ ਖ਼ਰਾਬ ਹੋ ਸਕਦੀ ਹੈ। ਚੰਗੀ ਤਰ੍ਹਾਂ ਨਾਲ ਯਾਦ ਰੱਖੋ ਕਿ ਬੰਦਾ ਜਾਨਵਰ ਨਹੀਂ ਹੈ ਕਿ ਬੈਠਾ ਬੈਠਾ ਹੀ ਗਰਾਹੀਆਂ ਬੁਰਕੀਆਂ ਤੋੜੇ ਅਤੇ ਦੂਜਿਆਂ ਦੀ ਕਮਾਈ ਤੇ ਗੁਜ਼ਾਰਾ ਕਰੇ।'

ਇਹ ਸੁਣ ਕੇ ਸਾਧੂ ਮੁਸਕਰਾਇਆ, "ਭਗਤਾ ਤੇਰੀ ਗੱਲ ਬਿਲਕੁਲ ਸਹੀ ਹੈ। ਸੱਚੀ ਹੀ ਕੁਦਰਤ ਨੇ ਕੰਮ ਕਰਨ ਲਈ ਹੱਥ ਪੈਰ ਦਿੱਤੇ ਹਨ। ਇੰਝ ਮਿਹਨਤ ਕਰ ਕੇ ਤੂੰ ਆਪਣਾ ਗੁਜ਼ਾਰਾ ਕਰਦਾ ਹੈਂ, ਤੇਰੀ ਮਿਹਨਤ, ਸਚਾਈ, ਈਮਾਨਦਾਰੀ ਵੀ ਤਾਂ ਭਗਵਾਨ ਦੀ ਪੂਜਾ ਹੀ ਹੈ। ਇਹੋ ਸਭ ਤੋਂ ਵੱਡੀ ਪੂਜਾ ਹੈ। ਅੱਜ ਤੂੰ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ, ਨਹੀਂ ਤਾਂ ਮੈਂ ਅਨ੍ਹੇਰੇ ਵਿਚ ਹੀ ਸੀ।"

ਐਨਾ ਕਹਿ ਕੇ ਮੋਚੀ ਲਈ ਸ਼ੁਭ ਕਾਮਨਾਵਾਂ ਭੇਟ ਕਰਦਾ ਹੋਇਆ, ਅਸ਼ੀਰ ਵਾਦ ਦਿੰਦਾ ਹੋਇਆ, ਇਕ ਨਵੇਂ ਇਰਾਦੇ ਨਾਲ ਅਤੇ ਉੱਚੇ ਹੌਸਲੇ ਦੇ ਨਾਲ ਸਾਧੂ ਉਥੋਂ ਵਿਦਾਅ ਹੋਇਆ।

(ਪੰਜਾਬੀ ਅਨੁਵਾਦ: ਸੁਰਜੀਤ ਖੁਰਸ਼ੀਦੀ)

---

ਜਿਨ੍ਹਾਂ ਨੂੰ ਦੋਵੇਂ ਵਕਤ ਭੁੱਖੇ ਰਹਿਣਾ ਪੈਂਦਾ ਹੈ, ਉਨ੍ਹਾਂ ਨਾਲ ਮੈਂ ਈਸ਼ਵਰ ਦੀ ਚਰਚਾ ਕਿਵੇਂ ਕਰਾਂ ?

ਉਹਨਾਂ ਦੇ ਸਾਹਮਣੇ ਤਾਂ ਈਸ਼ਵਰ ਦਾਲ ਰੋਟੀ ਦੇ ਰੂਪ ਵਿਚ ਹੀ ਪਰਗਟ ਹੋ ਸਕਦੇ ਹਨ।

*—ਮਹਾਤਮਾ ਗਾਂਧੀ*

# ਇਨਸਾਨ ਦਾ ਉੱਦਮ

*ਮਹਿੰਦਰ ਸਿੰਘ ਮਠਾਰੂ "ਚਿਤਾਰ"*

ਸ਼ਾਮ ਦਾ ਵੇਲਾ ਅਤੇ ਸਪਤਾਹਿਕ ਛੁੱਟੀ ਦਾ ਦਿਨ, ਬੰਤਾ ਸਿੰਘ ਸਰਦਾਰ ਅਤੇ ਉਹਨਾਂ ਦੇ ਨਾਨਕਿਆਂ ਦੇ ਗੋਤੀ ਸੱਜਣ ਬੰਗਲੇ ਦੇ ਬਾਹਰ ਚਾਹ-ਨਾਸ਼ਤੇ ਦਾ ਆਨੰਦ ਮਾਣ ਰਹੇ ਸਨ ਅਤੇ ਦੋਨਾਂ ਦੀਆਂ ਘਰ ਵਾਲੀਆਂ ਮਿਲ ਕੇ ਆਪਣੀਆਂ ਗੱਲਾਂ ਬਾਤਾਂ ਵਿਚ ਮਗਨ ਸਨ। ਇਹ ਦੋਨੋਂ ਕਾਰੋਬਾਰ ਦੇ ਨਾਲ ਕੰਪਨੀ ਦੀਆਂ ਗੱਲਾਂ ਵਿਚ ਰੁੱਝੇ ਹੋਏ ਸਨ। ਕੰਪਨੀ ਦੀ ਕਾਲੋਨੀ ਵਿਚ ਰਹਿਣ ਕਰਕੇ ਘਰ ਦਾ ਵਾਤਾਵਰਨ ਵੀ ਕੰਪਨੀ ਦੇ ਅੰਦਰੂਨੀ ਹਾਲਾਤ ਦਾ ਸ਼ਿਕਾਰ ਰਹਿੰਦਾ ਹੈ। ਬੱਚੇ ਆਪਣੇ ਹਾਣੀਆਂ ਨਾਲ ਖੇਡਣ ਵਿਚ ਮਸਤ ਸਨ। ਗਰਮੀ ਹੋਣ ਦੇ ਬਾਵਜੂਦ ਠੰਡੀ ਹਵਾ ਚਲਦੀ ਰਹਿੰਦੀ ਹੈ, ਕਿਉਂਕਿ ਸਮੁੰਦਰ ਤੋਂ ਬਾਰਾਂ ਸੌ ਫੁਟ ਦੇ ਲਗਭਗ ਉਚਾਈ ਤੇ ਇਹ ਸ਼ਹਿਰ ਵਸਿਆ ਹੋਇਆ ਹੈ। ਅਚਾਨਕ ਇਕ ਕਾਲਾ ਕਲੂਟਾ, ਤਿੱਖੇ ਨੈਣ-ਨਕਸ਼ ਵਾਲਾ ਵੀਹ ਕੁ ਵਰ੍ਹਿਆਂ ਦਾ ਨੌਜਵਾਨ ਕੰਪਾਉਂਡ ਵਿਚ ਵੜਨ ਲਈ ਅੰਗਰੇਜ਼ੀ ਵਿਚ ਬੋਲਿਆ "ਕੀ ਮੈਂ ਅੰਦਰ ਆ ਸਕਦਾ ਹਾਂ"? ਆਵਾਜ਼ ਨੇ ਧਿਆਨ ਵੰਡਿਆ, ਬੰਤਾ ਸਿੰਘ ਸਰਦਾਰ ਇਸ਼ਾਰਾ ਕੀਤਾ ਕਿ ਆ ਜਾ ਭਾਈ। ਪੰਜ ਫੁੱਟ ਅੱਠ ਇੰਚ ਲੰਬਾ ਸਾਧਾਰਣ ਸੇਹਤ ਦਾ ਮਾਲਿਕ ਕੁਰਸੀ ਲਾਗੇ ਆ ਖੜੋਤਾ, ਖਾਲੀ ਕੁਰਸੀ ਤੇ ਬੈਠਣ ਲਈ ਬੰਤਾ ਸਿੰਘ ਸਰਦਾਰ ਨੇ ਇਸ਼ਾਰਾ ਕੀਤਾ ਪਰ ਉਹ ਭੁੰਜੇ ਹੀ ਪੈਰਾਂ ਭਾਰ ਬੈਠ ਗਿਆ। ਆਖਿਰ ਕੁਰਸੀ ਤੇ ਬੈਠਣ ਲਈ ਜ਼ਰਾ ਜ਼ੋਰ ਨਾਲ ਆਖਿਆ ਤਾਂ ਡਰਦਾ ਡਰਦਾ ਸਿਕੁੜ ਕੇ ਕੁਰਸੀ ਤੇ ਬੈਠ ਗਿਆ। ਹੱਥ ਵਿਚ ਇਕ ਪਾਈਆ ਕਿਲੋ ਮਿਠਾਈ ਦਾ ਡੱਬਾ ਫੜਿਆ ਕੁਝ ਕੰਬਦੀ ਆਵਾਜ਼ ਵਿਚ ਬੋਲਿਆ ਕਿ ਸਰ ਜੀ ਮੈਨੂੰ ਸਾਰਿਆਂ ਹੀ ਸਮਝਾਇਆ ਅਤੇ ਡਰਾਇਆ ਵੀ ਸੀ ਕਿ ਸਰਦਾਰ ਕਿਸੇ ਨੂੰ ਵੀ ਆਪਣੇ ਘਰ ਆਉਣ ਦੀ ਇਜਾਜ਼ਤ ਨਹੀਂ ਦਿੰਦਾ, ਕਿਉਂਕਿ ਉਸਨੇ ਆਪਣੇ ਦਫਤਰ ਦੇ ਬਾਹਰ ਤਖਤੀ ਲਾਈ ਹੋਈ ਹੈ ਕਿ ਸਰਦਾਰ ਦੇ ਮਤੈਹਿਤ ਕੰਮ ਕਰਨ ਵਾਲੇ ਵਰਕਰਾਂ ਵਿਚੋਂ ਕੋਈ ਵੀ ਦੁਪਿਹਰ ਦੇ ਦੋ ਤੋਂ ਤਿੰਨ ਵਜੇ ਤੇ ਅੰਦਰ ਕੰਮ ਕਾਰ ਬਾਰੇ ਜਾਂ ਆਪਣੀਆਂ ਉਲਝਨਾਂ ਅਤੇ ਤਕਲੀਫਾਂ ਬਾਰੇ ਆਪ ਗੱਲਬਾਤ ਕਰ ਸਕਦਾ ਹੈ, ਉਸ ਵੇਲੇ ਤੂੰ ਸਰਦਾਰ ਨੂੰ ਮਿਲ ਲਈਂ ਅਤੇ ਗਲਬਾਤ ਕਰ ਲਈਂ, ਪਰ ਮੇਰਾ ਮਨ ਅੰਦਰੋਂ ਕਹਿੰਦਾ ਸੀ ਕਿ ਨਹੀਂ ਮੈਂ ਛੁੱਟੀ ਵਾਲੇ ਦਿਨ ਘਰ ਜਾ ਕੇ ਹੀ ਮਿਲਾਂਗਾ ਭਾਵੇਂ ਕਿੰਨੀ ਵੀ ਡਾਂਟ ਕਿਉਂ ਨਾ ਪਵੇ। ਬੰਤਾ ਸਿੰਘ ਸਰਦਾਰ ਆਪ ਸਕਤੇ ਵਿਚ ਆ ਗਿਆ ਕਿ ਇਤਨੀ ਸਖਤ ਹਿਦਾਇਤ ਬਾਰੇ ਜਾਣਦਿਆਂ ਹੋਇਆਂ ਵੀ ਇਹ ਸੱਜਣ ਕਿਵੇਂ ਇਤਨਾ ਬੜਾ ਜਿਗਰਾ ਕੱਢ ਬੈਠਾ। ਬੜੀ ਨਰਮੀ ਨਾਲ ਆਖਿਆ, ਕਿਵੇਂ ਦੱਸ ਭਾਈ ਕੀ ਗੱਲ ਹੈ। ਹੱਥ ਵਿਚ ਫੜਿਆ ਛੋਟਾ ਜਿਹਾ ਮਠਿਆਈ ਦਾ ਡੱਬਾ ਸਿੰਘ ਸਰਦਾਰ ਵਲ ਵਧਾ ਆਖਿਆ "ਸਰ ਜੀ ਮੈਂ ਪਰਮਾਨੈਂਟ ਹੋ ਗਿਆ ਹਾਂ' ਮੇਰੀ ਨੌਕਰੀ ਪੱਕੀ ਹੋ ਗਈ ਹੈ, ਇਸ ਲਈ ਮੈਂ ਇਹ ਛੋਟੀ ਜਿਹੀ ਭੇਂਟ ਤੁਹਾਡੇ ਲਈ ਲੈ ਕੇ ਆਇਆ ਹਾਂ"। ਬੰਤਾ ਸਿੰਘ ਸਰਦਾਰ ਨੇ ਹੈਰਾਨ ਹੋ ਕੇ ਪੁਛਿਆ, ਤਾਂ ਉਸ ਉੱਤਰ ਦਿਤਾ ਕਿ "ਮੈਂ ਤੁਹਾਡੇ ਮਤੈਹਿਤ ਇਸ ਡਿਪਾਰਮੈਂਟ ਵਿਚ ਅੱਠਾਂ ਮਹੀਨਿਆਂ ਤੋਂ ਕੰਮ ਕਰਦਾ ਹਾਂ"। ਝੱਟ ਬੰਤਾ ਸਿੰਘ ਸਰਦਾਰ ਨੂੰ ਯਾਦ ਆ ਗਿਆ, ਕੰਪਨੀ ਦੀ ਯੂਨੀਫਾਰਮ ਵਿਚ ਬੰਦਾ ਕੁਝ ਹੋਰ ਤਰਾਂ ਦਾ ਨਜ਼ਰ ਆਉਂਦਾ ਹੈ। ਅੱਛਾ ਭਾਈ ਠੀਕ ਹੈ, ਇਹ ਸਭ ਤੇਰੀ ਹੀ ਮੇਹਨਤ ਦਾ ਨਤੀਜਾ ਹੈ, ਇਸ ਤੋਂ ਇਨਕਾਰ ਕਰਦਿਆਂ ਉਸ ਆਖਿਆ ਜੇ ਤੁਸੀਂ ਸਾਈਨ ਨਾ ਕਰਦੇ, ਮੇਰੀ ਮਿਹਨਤ ਕਿਸ ਕੰਮ ਦੀ। ਅੱਛਾ ਭਾਈ ਠੀਕ ਹੈ ਪਰ ਇਜ ਕਰ ਮੈਂ ਕਦੀ ਵੀ ਕਿਸੇ ਕੋਲੋਂ ਬਦਲੇ ਦੀ ਭਾਵਨਾ ਕਰਕੇ ਕੁਝ ਨਹੀਂ ਲੈਂਦਾ। ਤੂੰ ਇੰਝ ਕਰ ਜਿਸ ਅਰਾਧ-ਦੇਵਤਾ ਜਾਂ ਭਗਵਾਨ ਨੂੰ ਮੰਨਦਾ ਹੈ ਉਥੇ ਭੇਂਟ ਚੜ੍ਹਾ ਦੇ, ਮੈਨੂੰ ਬੜੀ ਖੁਸ਼ੀ ਹੋਵੇਗੀ। ਇਹ ਸੁਣ ਬੜੀ ਹੀ ਸਹਿਜਤਾ ਨਾਲ ਬੋਲਿਆ ਸਰ ਜੀ ਹੁਣ ਤਾਂ ਤੁਸੀਂ ਹੀ ਮੇਰੇ ਅਰਾਧ-ਦੇਵਤਾ ਅਤੇ ਭਗਵਾਨ ਹੋ। ਮੈਂ ਤੁਹਾਨੂੰ ਇਹ ਭੇਟਾ ਦੇਣ ਤੋਂ ਬਗੈਰ ਵਾਪਸ ਨਹੀਂ ਜਾਣਾ। ਕੋਲ ਬੈਠੀ ਸਰਦਾਰ ਦੀ ਧਰਮ-ਪਤਨੀ ਇਹ ਸੁਣ ਬੋਲ ਪਈ, ਜਦ ਇਤਨੇ ਪਿਆਰ ਨਾਲ ਦੇ ਰਿਹਾ ਹੈ ਲੈ ਲਓ, ਉਸਦੇ ਮਨ ਨੂੰ ਬੜਾ ਅੱਛਾ ਲੱਗੇਗਾ। ਨਾਲ ਹੀ ਬੈਠਾ ਸਜਣ ਤੇ ਉਹਨਾਂ ਦੀ ਘਰ ਵਾਲੀ ਵੀ ਸਹਿਮਤ ਸਨ, ਇਸ ਲਈ ਮਿਠਾਈ ਦਾ ਡੱਬਾ ਫੜ ਚਾਹ-ਨਾਸ਼ਤੇ ਲਈ ਜੋਰ ਪਾਇਆ। ਉਸ ਵੀ ਨਾਸ਼ਤਾ ਕਰ ਮਾਣ ਬਖਸ਼ਿਆ। ਅੰਦਰੋਂ ਅੰਦਰ ਹੀ ਬੰਤਾ ਸਿੰਘ ਸਰਦਾਰ ਗੋਤੇ ਖਾਣ ਲਗ ਪਿਆ। ਵਿਚਾਰਾਂ ਵਿਚ ਜਦੋਂ ਸੱਜਣ ਚਾਹ-ਨਾਸ਼ਤਾ ਕਰ ਜਾਣ ਲੱਗਾ ਤਾਂ ਸਰਦਾਰ ਨੇ ਪੁੱਛ ਹੀ ਲਿਆ। ਅੱਜ ਇਸ ਘਟਨਾ ਨੂੰ ਬਹੁਤ ਸਾਲ ਬੀਤ ਗਏ ਹਨ ਪਰ ਜਦੋਂ ਵੀ ਇਸਦੀ ਯਾਦ ਆ ਜਾਂਦੀ ਹੈ ਤਾਂ ਬੰਤਾ ਸਿੰਘ ਸਰਦਾਰ ਦੀਆਂ ਅੱਖਾਂ ਵਿਚ ਹੰਝੂ ਆਪਣੇ ਆਪ ਆ ਜਾਂਦੇ ਹਨ।

ਮਹਾਰਾਸ਼ਟਰ ਦੇ ਖਾਨਦੇਸ ਵਿਚ ਪਿਛਲੇ ਕਈ ਸਾਲਾਂ ਤੋਂ ਅਕਾਲ ਪੈ ਰਿਹਾ ਸੀ, ਵੈਸੇ ਵੀ ਇਸ ਇਲਾਕੇ ਵਿਚ ਬਾਰਿਸ਼ ਬਹੁਤ ਘੱਟ ਪੈਂਦੀ ਹੈ, ਜੇ ਲਗਾਤਾਰ ਤਿੰਨ ਚਾਰ ਸਾਲ ਤੱਕ ਨਾ ਪਵੇ ਤਾਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਆਮ ਲੋਕਾਂ ਦਾ ਜੋ ਗਰੀਬੀ ਦੇ ਬਹੁਤ ਹੀ ਨੀਵਾਂ ਸੱਤਰ ਤੇ ਅੱਜ ਵੀ ਸਾਡੇ ਦੇਸ਼ ਵਿਚ ਆਪਣਾ ਜੀਵਨ ਬਿਤਾ ਰਹੇ ਹਨ। ਇਕ ਛੋਟੀ ਭੈਣ ਬੁੱਢੇ ਮਾਤਾ ਪਿਤਾ ਸਾਰੇ ਮਿਲ ਦੂਜੇ ਦੇ ਖੇਤਾਂ ਵਿਚ ਕੰਮ ਕਰ ਜੋ ਕੁਝ ਮਿਲਦਾ ਜੀਵਨਯਾਪਨ ਕਰ ਰਹੇ ਸਨ, ਬੜੀ ਉਮੀਦਾਂ ਨਾਲ ਬਾਰਿਸ਼ ਦਾ ਇੰਤਜ਼ਾਰ ਹੁੰਦਾ, ਉਮੀਦ ਵੀ ਬੱਝਦੀ ਫੇਰ ਫਾਕੇ ਤੇ ਫਾਕੇ, ਕਿਤੇ ਕੁਝ ਮਜ਼ਦੂਰੀ ਮਿਲ ਜਾਂਦੀ, ਭਾਵੇਂ ਸਰੀਰਿਕ ਤੌਰ ਤੇ ਬੜੀ ਤਕਲੀਫ ਦੇਹ ਹੁੰਦੀ ਪਰ ਢਿੱਡ ਦੀ ਅੱਗ ਨੂੰ ਸ਼ਾਂਤ ਕਰਨ ਦਾ ਇਕ ਜ਼ਰੀਆ ਹੋਣ ਕਰਕੇ ਸੰਤੁਸ਼ਟੀ ਤਾਂ ਰਹਿੰਦੀ। ਸਾਡੇ ਦੇਸ਼ ਦੀ ਸੰਸਕ੍ਰਿਤੀ ਅਤੇ ਸੰਸਕਾਰ ਰੱਬ ਦੇ ਭਰੋਸੇ ਤੇ ਜੀਣ ਦੀ ਆਸ ਵਧਾਈ ਰੱਖਦੀ ਹੈ, ਪਰ ਜੇ ਅੱਤ ਹੋ ਜਾਏ ਤਾਂ ਇਨਸਾਨ ਜੀਣ ਲਈ ਕੁਝ ਹੱਥ-ਪੈਰ ਮਾਰਦਾ ਹੈ। ਇਸ ਵਿਚ ਜੇ ਉਸਨੂੰ ਕਾਮਯਾਬੀ ਮਿਲ ਜਾਏ ਤਾਂ ਵੀ ਸਾਡੇ ਮਾਣ ਵਾਲੇ ਸੰਸਕਾਰ ਸਾਨੂੰ ਉਸ ਦਾਤੇ ਦੀ ਕਿਰਪਾ ਕਹਿ ਆਪਣੇ ਆਪ ਵਿਚ ਸੰਤੁਸ਼ਤ ਹੋ ਜਾਂਦੇ ਹਨ। ਦੂਸਰੇ ਮੁਕਤ ਭੋਗੀ ਵੀ ਹਾਰ ਮੰਨ, ਦਾਤੇ ਦੀ ਦੇਣ ਸੀ ਭੁਗਤ ਰਹੇ ਹਾਂ, ਫਿਰ ਵੀ ਜੀਵਦੇ ਹਨ।

ਜਦੋਂ ਸਭ ਰਸਤੇ ਬੰਦ ਹੋ ਜਾਣ ਇਕ ਇਕਾਈ ਵਿਚ ਬਝਿਆ ਪਰਿਵਾਰ ਇਹ ਬਿਲਕੁਲ ਸਹਿਣ ਨਹੀਂ ਕਰ ਸਕਦਾ ਕਿ ਪਰਿਵਾਰ ਦਾ ਜੁਆਨ ਮੁੰਡਾ ਅੱਖਾਂ ਤੋਂ ਓਹਲੇ ਹੋ ਜੁਆਨ ਹੋ ਰਹੀ ਭੈਣ ਨੂੰ ਅਤੇ ਬਜ਼ੁਰਗ ਮਾਂ-ਪਿਓ ਨੂੰ ਇਕੱਲਾ ਛੱਡ ਅਣਜਾਣੀ ਜਗ੍ਹਾ ਕਮਾਈ ਕਰਨ ਲਈ ਜਾਏ। ਕਾਮਯਾਬੀ ਮਿਲੇ ਜਾਂ ਨਾ ਮਿਲੇ ਪਤਾ ਨਹੀਂ ਹੁੰਦਾ, ਪਰ ਇਨਸਾਨ ਦੇ ਧੁਰੋਂ ਲਿਖੇ ਲੇਖ ਕਿਥੋਂ ਦਾ ਕਿੱਥੇ ਲਿਜਾ ਸੁਟਦੇ ਹਨ। ਭੁੱਖਾ ਰਹਿਣ ਦੀ ਤਾਂ ਆਦਤ ਹੀ ਸੀ ਕਿਸੇ ਤਰਾਂ ਡਰਦਾ ਡਰਦਾ ਇਸ ਸ਼ਹਿਰ ਵਿਚ ਰੇਲਵੇ ਰਾਹੀਂ ਬਗੈਰ ਟਿਕਟ ਆ ਗਿਆ। ਪਹਿਲਾਂ ਤਾਂ ਸਟੇਸ਼ਨ 'ਤੇ ਰੱਜ ਕੇ ਪਾਣੀ ਪੀਤਾ। ਮੰਗਣ ਦੀ ਚਾਹ ਆਤਮ-ਸਨਮਾਨ ਨੂੰ ਠੇਸ ਪਹੁੰਚਾਦੀ ਸੀ, ਭਾਰਤ ਵਿਚ ਮੰਗਣ ਦੀ ਪ੍ਰੰਪਰਾ ਇਕ ਖਾਸ ਅਸਥਾਨ ਰੱਖਦੀ ਹੈ ਅਤੇ ਭਾਰਤੀ ਰੇਲ ਵੀ ਤਾਂ ਬਗੈਰ ਟਿਕਟ ਜ਼ਰੂਰਤਮੰਦ ਅਤੇ ਮਾਨ ਸੰਮਾਨ ਵਾਲੇ ਸੱਜਣਾਂ ਨੂੰ ਇਕ ਨਵੀਂ ਰੋਸ਼ਨੀ ਬਖ਼ਸ਼ਦੀ ਹੈ। ਬੰਤਾ ਸਿੰਘ ਸਰਦਾਰ ਇਸ ਦਾ ਅਨੁਭਵ ਲੈ ਚੁਕਿਆ ਹੈ ਜਦੋਂ ਬਚਪਨ ਵਿਚ ਭਵਿੱਖ ਦੇ ਮਾਰਗ ਵਿਚ ਅਨ੍ਹੇਰਾ ਛਾ ਗਿਆ ਸੀ ਭਾਵੇਂ ਪਰਿਵਾਰ ਸਾਧਾਰਣ ਤੌਰ ਤੇ ਰੱਜਿਆ ਪੁੱਜਿਆ ਸੀ, ਅੱਜ ਬੰਤਾ ਸਿੰਘ ਸਰਦਾਰ ਨੇ ਜ਼ਿੰਦਗੀ ਦੇ ਇਸ ਪਲ ਇਕ ਖਾਸ ਮੁਕਾਮ ਬਣਾ ਰਖਿਆ ਹੈ।

ਕੰਮ-ਕਾਰ ਦੀ ਤਲਾਸ਼ ਵਿਚ ਹੀ ਇਸ ਕੰਪਨੀ ਦੇ ਮੇਨ-ਗੇਟ ਤੇ ਆ ਖੜੋਤਾ, ਉੱਥੇ ਹੀ ਉਸ ਇਲਾਕੇ ਵਿਚੋਂ ਆ ਬਸੇ ਸਜਣ ਨਾਲ ਮੁਲਾਕਾਤ ਹੋ ਗਈ। ਇਹ ਕੁਦਰਤੀ ਗੱਲ ਹੈ ਕਿ ਰਾਜ ਦੇ ਵੱਖ-ਵੱਖ ਇਲਾਕੇ ਤੋਂ ਆਏ ਮਨੁੱਖਾਂ ਦੀ ਬੋਲੀ ਵਖਰੀ-ਵਖਰੀ ਹੁੰਦੀ ਹੈ, ਤਾੜਨ ਵਾਲੇ ਬੋਲੀ ਤੋਂ ਹੀ ਬੁੱਝ ਲੈਂਦੇ ਹਨ ਕਿ ਇਹ ਸੱਜਣ ਰਾਜ ਦੇ ਕਿਸ ਇਲਾਕੇ ਦਾ ਹੈ, ਇਸ ਆਪਣੇਪਨ ਨੇ ਹੀ ਉਸ ਨੂੰ ਨੌਕਰੀ ਤੇ ਲੁਆ ਦਿੱਤਾ। ਬੰਤਾ ਸਿੰਘ ਸਰਦਾਰ ਦਾ ਇਹ ਮੰਨਣਾ ਹੀ ਨਹੀਂ ਹੈ ਬਲਕਿ ਦ੍ਰਿੜ-ਵਿਸ਼ਵਾਸ ਹੈ ਕਿ ਜੇ "ਮਾਲਿਕ" ਕਿਸੇ ਨੂੰ ਚੜ੍ਹਦੀਆਂ ਕਲਾਂ ਵਿਚ ਲਿਆਉਣਾ ਚਾਹੁੰਦਾ ਹੈ, ਜਾਣੇ-ਅਣਜਾਣੇ ਵਿਚ ਉਸ ਇਨਸਾਨ ਦਾ ਮੁੱਢ ਤੋਂ ਹੀ ਸਹਾਈ ਹੁੰਦਾ ਹੈ।

ਜਿਸ ਵਿਭਾਗ ਵਿਚ ਉਸਨੂੰ ਕੰਮ ਮਿਲਿਆ ਉਸਦਾ ਇੰਨਚਾਰਜ ਵੀ ਬੰਤਾ ਸਿੰਘ ਸਰਦਾਰ ਦੇ ਜਾਣ ਪਛਾਣ ਵਾਲੇ ਤਕੜੇ ਕਾਰੋਬਾਰੀ ਸਿੰਘ ਦਾ ਬੜਾ ਸਾਊ ਪੋਤਰਾ ਸੀ ਜੋ ਇੰਨਜਨੀਅਰਿੰਗ ਪਾਸ ਕਰ ਇਸ ਵਿਭਾਗ ਦਾ ਇੰਨਚਾਰਜ ਬਣਿਆ ਸੀ, ਦੋਨਾਂ ਦੀ ਬੜੀ ਜਮ ਗਈ ਸੀ। ਗੁਰਮੁਖ ਮੁੰਡਾ ਬਿਲਕੁਲ ਗੋਰਾ-ਚਿੱਟਾ, ਦੋਨਾਂ ਦੇ ਕਦ ਲਗਭਗ ਇਕੋ ਜਿਹੇ ਸਰੀਰਿਕ ਰਚਨਾ ਵੀ ਇਕੋ ਜਿਹੀ, ਹੌਲੀ-ਹੌਲੀ ਤੇ ਧੀਮੀ ਆਵਾਜ਼ ਨਾਲ ਗੱਲ ਕਰਨ ਦੀ ਤੇ ਸਾਧਾਰਨ ਤੁਰਨ ਦੀ ਚਾਲ ਵੀ ਲਗਭਗ ਇਕੋ ਜਿਹੀ। ਬੱਸ ਰੰਗ ਵਿਚ ਫਰਕ ਸੀ; ਇਸ ਲਈ ਇਹ ਜੋੜੀ ਬਲੈਕ-ਐਂਡ ਵਾਈਟ ਕਰਕੇ ਜਾਣੀ ਜਾਂਦੀ ਸੀ।

ਵੱਡੀਆਂ ਫੈਕਟਰੀਆਂ ਵਿਚ ਕੰਮ ਕਰਨ ਵਾਲੇ ਇਹ ਚੰਗੀ ਤਰਾਂ ਜਾਣਦੇ ਹਨ ਕਿ ਵਰਕਰ ਦੀ ਜਮਾਤ ਆਪਣੀ ਦੇਹ-ਰਖਿਆ ਲਈ ਕੰਮ ਨੂੰ ਖਿਚ ਕੇ ਰਖਦੇ ਹਨ ਅਰਥਾਤ ਵਧਣ ਨਹੀਂ ਦਿੰਦੇ ਪਰ ਜ਼ਰੂਰਤਮੰਦ ਕੰਮ ਡੱਟ ਕੇ ਕਰਦੇ ਹਨ ਆਪਣੇ ਭਵਿੱਖ ਨੂੰ ਸੁਰੱਖਿਅਤ ਕਰਨ ਲਈ। ਜਦੋਂ ਸੁਰੱਖਿਆ ਪੱਕੀ ਹੋ ਜਾਵੇ ਤਾਂ ਉਹ ਵੀ ਪੁਰਾਣੇ ਸਾਥੀਆਂ ਦੇ ਢੱਰੇ ਤੇ ਚਲ ਪੈਂਦੇ ਹਨ ਪਰ ਕੁਝ ਅੱਜ ਵੀ ਆਪਣੇ ਕੰਮ ਕਾਰ ਦੇ ਕਾਲ ਵਿਚ ਉਸ ਸਮੇਂ ਨੂੰ ਯਾਦ ਕਰ ਅਖੀਰ ਤਕ ਭੁਲਦੇ ਨਹੀਂ ਜਿਵੇਂ ਇਹ ਸੱਜਣ।

ਮੈਂ ਜਦੋਂ ਨੌਕਰੀ ਤੇ ਲੱਗਾ ਸਾਂ ਤਾਂ ਅੱਧਾ ਮਹੀਨਾ ਗੁਜ਼ਰ ਚੁਕਿਆ ਸੀ, ਪੈਸੇ ਮੇਰੇ ਕੋਲ ਨਹੀਂ ਸਨ, ਪੰਝੀਆਂ ਪੈਸਿਆਂ ਵਿਚ ਚਾਹ ਤੇ ਨਾਸ਼ਤਾ ਮਿਲਦਾ ਸੀ, ਉਸ ਲਈ ਕੂਪਨ ਪਹਿਲਾਂ ਲੈਣੇ ਪੈਂਦੇ ਸਨ, ਲਾਲਚੀ ਵਰਕਰ ਇਸ ਤਰਾਂ ਦੇ ਲੋਕਾਂ ਦਾ ਫਾਇਦਾ ਲੈ ਉਪਰ ਦੀ ਕਮਾਈ ਕਰਦੇ ਸਨ। ਕੂਪਨ ਬਲੈਕ ਵਿਚ ਲੈ ਮੈਂ ਚੌਵੀਆਂ ਘੰਟਿਆਂ ਵਿਚ ਇਕ

ਵਾਰੀ ਹੀ ਮੂੰਹ ਵਿਚ ਅੰਨ ਪਾਉਂਦਾ ਸਾਂ, ਲੰਚ ਲੈਣ ਦੀ ਹਿੰਮਤ ਨਹੀਂ ਸੀ, ਕਿਉਂਕਿ ਪਿੱਛੇ ਭੁਖੀ ਭੈਣ ਅਤੇ ਬੁੱਢੇ ਮਾਂ-ਬਾਪ ਹਮੇਸ਼ਾਂ ਅੱਖਾਂ ਸਾਹਮਣੇ ਰਹਿੰਦੇ ਸਨ।

ਇਸ ਤਰਾਂ ਮਹੀਨੇ ਦੇ ਬਾਕੀ ਦਿਨ ਕੱਢੇ। ਤਨਖਾਹ ਮਿਲਣ ਤੇ ਬਲੈਕੀਏ ਨੂੰ ਪੈਸੇ ਦਿੱਤੇ, ਕੁਝ ਪੈਸੇ ਘਰ ਨੂੰ ਮਨੀਆਰਡਰ ਕੀਤੇ , ਜਿਥੇ ਰਹਿੰਦਾ ਸਾਂ ਉਸ ਨੂੰ ਕਿਰਾਇਆ ਦਿੱਤਾ। ਬਾਕੀ ਬਚਿਆਂ ਪੈਸਿਆਂ ਨੂੰ ਬੜੀ ਹਸਰਤ ਭਰੀ ਨਿਗਾਹ ਨਾਲ ਕਈ ਘੰਟਿਆਂ ਤਕ ਨਿਹਾਰਿਆ, ਕਿਉਂਕਿ ਜ਼ਿੰਦਗੀ ਵਿਚ ਇਤਨੇ ਪੈਸੇ ਕਦੀ ਦੇਖੇ ਹੀ ਨਹੀਂ ਸਨ। ਜਦੋਂ ਮਨ ਭਰ ਗਿਆ ਅਤੇ ਮਨ ਨੂੰ ਸ਼ਾਂਤੀ ਮਿਲੀ, ਉਸ ਦਿਨ ਆਪਣੇ ਜੀਵਨ ਵਿਚ, ਜਦੋਂ ਤੋਂ ਹੋਸ਼ ਸੰਭਾਲਿਆ, ਪੇਟ ਭਰ ਭੋਜਨ ਕੀਤਾ। ਬੰਤਾ ਸਿੰਘ ਸਰਦਾਰ ਤਾਂ ਸੁੰਨ ਹੋ ਗਿਆ, ਏਡੇ ਵੱਡੇ ਵਿਭਾਗ ਦਾ ਅਧਿਕਾਰੀ, ਇਤਨਾ ਕੁਝ ਖਿਆਲ ਰਖਣ ਬਾਦ ਵੀ ਉਸਦੇ ਮਤੈਹਿਤ ਕੰਮ ਕਰਨ ਵਾਲਾ ਇਕ ਵਰਕਰ ਚੌਵੀ ਘੰਟਿਆਂ ਵਿਚ ਇਕ ਨਾਸ਼ਤੇ ਤੇ ਪੂਰੀ ਇਮਾਨਦਾਰੀ ਨਾਲ ਕੰਮ ਕਰਦਾ ਰਿਹਾ! ਉਸਦੇ ਸਾਹਿਬ ਸਿੰਘ ਸੱਜਣ ਨੇ ਬੰਤਾ ਸਿੰਘ ਸਰਦਾਰ ਕੋਲੋਂ ਕਨਫਰਮੇਸ਼ਨ ਕਰਨ ਵਾਲੇ ਫਾਰਮ ਤੇ ਸਹੀ ਲੈ ਲਈ ਅਤੇ ਇਹ ਸੱਜਣ ਪਰਮਾਨੈਂਟ ਹੋ ਗਿਆ।

ਇਸ ਗੱਲ ਨੂੰ ਵੀ ਕਈ ਸਾਲ ਬੀਤ ਗਏ, ਵਡੀਆਂ ਕੰਪਨੀਆਂ ਵਿਚ ਅਧਿਕਾਰੀਆਂ ਦੀਆਂ ਅਦਲਾ-ਬਦਲੀਆਂ ਹੁੰਦੀਆਂ ਹੀ ਰਹਿੰਦੀਆਂ ਹਨ। ਕਾਰਣ ਭਾਵੇਂ ਰਾਜਨੀਤੀ ਹੋਵੇ ਜਾਂ ਅਧਿਕਾਰੀ ਦੀ ਕਾਬਲੀਅਤ ਹੋਵੇ ਜਾਂ ਮੈਨੇਜਮੈਂਟ ਦੀਆਂ ਨਜ਼ਰਾਂ ਫਿਰੀਆਂ ਹੋਣ। ਇਸ ਵਿਚ ਬੰਤਾ ਸਿੰਘ ਸਰਦਾਰ ਵੀ ਸ਼ਾਮਲ ਸੀ। ਅਦਾਨਕ ਕੁਦਰਤੀ ਤੌਰ ਤੇ ਅਸੀਂ ਦੋਵੇਂ ਪਰਿਵਾਰ ਉਸੇ ਤਰਾਂ ਉਸੇ ਥਾਂ ਗਾਰਡਨ ਵਿਚ ਬੈਠੇ ਸਾਂ ਮੁੜ ਉਹੋ ਹੀ ਕਾਲਾ ਕਲੂਟਾ ਸੱਜਣ ਉਸੇ ਤਰਾਂ ਸਾਹਮਣੇ ਆ ਖਲੋਤਾ। ਹੁਣ ਉਸ ਦਾ ਸਰੀਰ ਕੁਝ ਭਰ ਚੁਕਿੱਆ ਸੀ। ਚਿਹਰੇ ਤੇ ਇਕ ਤਰਾਂ ਖੁਸ਼ੀ ਦੀ ਝਲਕ ਸੀ, ਹੌਲੀ-ਹੌਲੀ ਮੁਸਕਰਾ ਰਿਹਾ ਸੀ। ਬੰਤਾ ਸਿੰਘ ਸਰਦਾਰ ਉਸਨੂੰ ਦੇਖ ਕੇ ਹੱਸ ਪਿਆ ਤੇ ਆਖਿਆ, ਬਈ ਹੁਣ ਕੀ ਭੇਟ ਲਿਆਇਆ ਹੈਂ ? ਕਹਿਣ ਲੱਗਾ, ਸਰ ਜੀ ਮੈਂ ਹੁਣ ਤਾਂ ਸੱਦਾ ਦੇਣ ਆਇਆ ਹਾਂ... ਇਹ ਹੈ ਸੱਦੇ ਦਾ ਕਾਰਡ। ਮੈਂ ਹੁਣ ਇਸੇ ਸ਼ਹਿਰ ਵਿਚ ਆਪਣਾ ਘਰ ਬਣਾਇਆ ਹੈ, ਉਦਘਾਟਨ ਸਮੇਂ ਪਰਿਵਾਰ ਨਾਲ ਜ਼ਰੂਰ ਆਉਣਾ... ਪਤਾ ਕਾਰਡ ਤੇ ਛਪਿਆ ਹੈ। ਉਸ ਸੱਜਣ ਦੇ ਜਾਣ ਬਾਦ ਬੰਤਾ ਸਿੰਘ ਸਰਦਾਰ ਨੇ ਖੁੱਲੇ ਸਾਫ ਨੀਲੇ ਆਸਮਾਨ ਵਲ ਦੇਖਿਆ। ਇਤਨੇ ਚਿਰ ਵਿਚ ਸੁਪਤਨੀ ਦੇ ਬੋਲ ਕੰਨੀਂ —"ਪਏ ਦੇਖੋ ਤੁਸੀਂ ਇਤਨੇ ਸਾਲਾਂ ਤੋਂ ਇਕ ਉੱਚ ਅਧਿਕਾਰੀ ਦੇ ਪਦ ਤੇ ਕੰਮ ਕਰ ਰਹੇ ਹੋ, ਤੁਹਾਡੇ ਹੀ ਕੋਲ ਕੰਮ ਕਰ ਆਪਣੇ ਪਰਿਵਾਰ ਨੂੰ ਇਕੱਠਾ ਕਰ ਆਪਣਾ ਘਰ ਵੀ ਬਣਾਇਆ, ਅਸੀਂ ਇਤਨੇ ਸਾਲ ਹੋ ਜਾਣ ਬਾਦ ਵੀ ਕਿੱਥੇ ਹਾਂ, ਆਪਣਾ ਘਰ ਕਦੋਂ ਬਣੇਗਾ ? ਅਸੀਂ ਹੀ ਕਿਉਂ ਰਹਿ ਗਏ ਹਾਂ, ਆਪਣੇ ਹੀ ਪਰਿਵਾਰ ਦੇ ਸਿਰ ਤੇ ਆਪਣੀ ਛੱਤ ਨਹੀਂ।"

ਦਾਪੋਡੀ ਪੂਨਾ (ਮਹਾਰਾਸ਼ਟਰ)

## ਮੇਰਾ ਵਤਨ

ਚਿਸ਼ਤੀ ਨੇ ਜਿਸ ਜ਼ਮੀਂ ਮੇਂ ਪੈਗਾਮੇ-ਹੱਕ[1] ਸੁਣਾਇਆ
ਨਾਨਕ ਨੇ ਜਿਸ ਚਮਨ ਮੇਂ ਵਹਦਤ[2] ਕਾ ਗੀਤ ਗਾਇਆ
ਤਾਤਾਰੀਓਂ ਨੇ ਜਿਸ ਕੋ ਅਪਣਾ ਵਤਨ ਬਨਾਇਆ
ਜਿਸਨੇ ਹਿਜਾਜ਼ੀਓਂ ਸੇ ਦਸ਼ਤੇ-ਅਰਬ[3] ਛੁਡਾਇਆ
ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਯੂਨਾਨੀਓ ਕੋ ਜਿਸਨੇ ਹੈਰਾਨ ਕਰ ਦੀਆ ਥਾ
ਸਾਰੇ ਜਹਾਂ ਕੋ ਜਿਸ ਨੇ ਇਲਮੋ-ਹੁਨਰ[4] ਦੀਆ ਥਾ
ਮਿੱਟੀ ਕੋ ਜਿਸ ਕੀ, ਹੱਕ[5] ਨੇ ਜ਼ਰ ਕਾ ਅਸਰ ਦੀਆ ਥਾ
ਤੁਰਕੋਂ ਕਾ ਜਿਸ ਨੇ ਦਾਮਨ ਹੀਰੋਂ ਸੇ ਭਰ ਦੀਆ ਥਾ
ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਟੂਟੇ ਥੇ ਜੋ ਸਿਤਾਰੇ ਫਾਰਿਸ ਕੇ ਆਸਮਾਂ ਸੇ
ਫਿਰ ਤਾਬ ਦੇ ਕੇ ਜਿਸਨੇ, ਚਮਕਾਏ ਕਹਿਕਸ਼ਾਂ[6] ਸੇ
ਵਹਕਤ ਕੀ ਲੈਅ ਸੁਨੀ ਥੀ, ਦੁਨੀਆਂ ਨੇ ਜਿਸ ਮਕਾਂ[7] ਸੇ
ਮੀਰੇ-ਅਰਬ[8] ਕੋ ਆਈ, ਠੰਡੀ ਹਵਾ ਜਹਾਂ ਸੇ
ਮੇਰਾ ਵਤਨ ਵਹੀ ਹੈ ਮੇਰਾ ਵਤਨ ਵਹੀ ਹੈ

ਬੰਦੇ ਕਲੀਮ[9] ਜਿਸ ਕੇ ਪਰਬਤ ਜਹਾਂ ਕੇ ਸੀਨਾ
ਨੂਹੇ-ਨੱਬੀ[10] ਕਾ ਆਕਰ ਠਹਿਰਾ ਜਹਾਂ ਸਫੀਨਾ[11]
ਰਿਫਅਤ[12] ਹੈ ਜਿਸ ਜ਼ਮੀਂ ਕੀ ਬਾਮੇ-ਫਲਕ[13] ਜ਼ੀਨਾ
ਜੱਨਤ[16] ਕੀ ਜ਼ਿੰਦਗੀ ਹੈ ਜਿਸਕੀ ਫਜ਼ਾ[15] ਮੇਂ ਜੀਨਾ
ਮੇਰਾ ਵਤਨ ਵਹੀ ਹੈ, ਮੇਰਾ ਵਤਨ ਵਹੀ ਹੈ।

1. ਰੱਬ ਦਾ ਸੁਨੇਹਾ, 2. ਅਧਵੈਤ ਵਾਦ, 3. ਅਰਬ ਭੂਮੀ, 4. ਗਿਆਨ ਤੇ ਹੁਨਰ, 5. ਭਗਵਾਨ, 6. ਆਕਾਸ਼ ਗੰਗਾ, 7. ਜਗਹ, 8. ਅਰਥਾਂ ਦਾ ਮੁਖੀ, 9. ਬਹਿ ਭਾਸ਼ੀ, 10. ਪੈਗੰਬਰ ਨੂਹ, 11. ਕਿਸ਼ਤੀ, 12. ਉਚਾਈ, 13. ਆਕਾਸ਼ ਰੂਪੀ ਛੱਤ, 14. ਸਵਰਗ, 15 ਵਾਤਾਵਰਨ

# ਖ਼ਬਰਨਾਮਾ

## ਪਿਆਰਾ ਸਿੰਘ ਦਾਤਾ ਮੈਮੋਰੀਅਲ ਐਵਾਰਡ ਕਮੇਟੀ ਦਿੱਲੀ ਵੱਲੋਂ ਪਿਆਰਾ ਸਿੰਘ ਦਾਤਾ ਮੈਮੋਰੀਅਲ ਐਵਾਰਡ ਹਾਸ ਵਿਅੰਗ ਲੇਖਕ ਸ੍ਰੀ ਕੇ. ਐਲ. ਗਰਗ ਨੂੰ ੧੪-੦੫-੦੫ ਨੂੰ ਬਰਨਾਲਾ ਵਿਖੇ ਦਿੱਤਾ ਗਿਆ।





### ਬਹੁ-ਪੱਖੀ ਸ਼ਖ਼ਸੀਅਤ ਸ੍ਰ. ਪਿਆਰਾ ਸਿੰਘ ਦਾਤਾ

ਸਵਰਗਵਾਸੀ ਸ੍ਰ. ਪਿਆਰਾ ਸਿੰਘ ਦਾਤਾ ਬਹੁ-ਪੱਖੀ ਸ਼ਖਸੀਅਤ ਦੇ ਮਾਲਿਕ ਸਨ। ਉਨ੍ਹਾਂ ਸਫ਼ਰਨਾਮਾ, ਹਾਸ-ਵਿਅੰਗ, ਅਨੁਵਾਦ, ਸਿੱਖ ਇਤਿਹਾਸ, ਬਾਲ-ਸਾਹਿਤ ਆਦਿ ਰਚ ਕੇ ਪੰਜਾਬੀ ਸਾਹਿਤ ਵਿਚ ਭਰਪੂਰ ਵਾਧਾ ਕੀਤਾ ਹੈ। 'ਹਾਸ ਵਿਅੰਗ' ਉਨ੍ਹਾਂ ਦਾ ਪਹਿਲਾ ਇਸ਼ਕ ਸੀ। ਐਸ. ਐਸ. ਚਰਨ ਸਿੰਘ ਸ਼ਹੀਦ ਦੀ ਪੱਤਰਕਾ ਮੌਜੀ ਤੋਂ ਬਾਅਦ "ਨਵਾਂ ਸਾਹਿਤ" ਹਾਸ ਵਿਅੰਗ ਦੀ ਪੰਜਾਬੀ 'ਚ ਇਕੋ ਇੱਕ ਪੱਤਰਕਾ ਸੀ। ਘਾਟੇ ਅਤੇ ਖਸਾਰੇ ਸਹਿ-ਸਹਿ ਕੇ ਵੀ ਉਨ੍ਹਾਂ ਇਸ ਪੱਤਰਕਾ ਨੂੰ ਕਈ ਵਰ੍ਹੇ ਚਲਾਈ ਰਖਿਆ। ਇਸ ਪੱਤਰਕਾ ਨੇ ਨਵੇਂ ਹਾਸ-ਲੇਖਕਾਂ ਦੀ ਇਕ ਪੂਰੀ ਦੀ ਪੂਰੀ ਢਾਣੀ ਨੂੰ ਹਾਸ-ਵਿਅੰਗ ਦੇ ਖੇਤਰ ਵਿਚ ਆਪਣੇ ਜੌਹਰ ਦਿਖਾਉਣ ਦਾ ਮੌਕਾ ਦਿੱਤਾ। ਜਗਦੀਸ਼ ਪ੍ਰਸਾਦਿ ਕੌਸ਼ਿਕ, ਜੇ. ਐਲ. ਨੰਦਾ, ਕੇ. ਐਲ. ਗਰਗ, ਦਲੀਪ ਸਿੰਘ ਭੂਪਾਲ, ਦਲੀਪ ਸਿੰਘ ਜੁਨੇਜਾ, ਸ਼ੇਰ ਜੰਗ ਜਾਂਗਲੀ, ਤਖ਼ਤ ਸਿੰਘ ਕੋਮਲ ਆਦਿ ਹਾਸ-ਵਿਅੰਗ ਲੇਖਕ "ਨਵਾਂ ਸਾਹਿਤ" ਦੀ ਹੀ ਪੈਦਾਵਾਰ ਹਨ। ਜਿਉਂਦੇ ਜੀਅ ਦਾਤਾ ਜੀ ਦੀ ਇੱਛਾ ਸੀ ਕਿ ਹਾਸ-ਵਿਅੰਗ ਦਾ ਇਹ ਕੁਨਬਾ ਵਧ ਫੁੱਲ ਕੇ ਤਰੱਕੀ ਕਰਦਾ ਰਹੇ।

ਇਸ ਮੰਤਵ ਲਈ ਉਨ੍ਹਾਂ ਦੀ ਯਾਦ ਵਿਚ "ਸ੍ਰ. ਪਿਆਰਾ ਸਿੰਘ ਦਾਤਾ ਮੈਮੋਰੀਅਲ ਐਵਾਰਡ" ਉਨ੍ਹਾਂ ਦੇ ਸਪੁੱਤਰਾਂ ਤੇ ਪਰਿਵਾਰ ਵੱਲੋਂ ਜਾਰੀ ਕੀਤਾ ਗਿਆ ਹੈ। ਹਰ ਵਰ੍ਹੇ ਉਨ੍ਹਾਂ ਦੀ ਯਾਦ 'ਚ ਕਿਸੇ ਪੰਜਾਬੀ ਹਾਸ-ਵਿਅੰਗ ਲੇਖਕ ਨੂੰ ਗਿਆਰਾਂ ਹਜ਼ਾਰ ਰੁਪਏ ਨਕਦ, ਸ਼ਾਲ ਅਤੇ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਜਾਇਆ ਕਰੇਗਾ। ਇਸ ਪੁਰਸਕਾਰ ਦਾ ਮੰਤਵ ਪੰਜਾਬੀ ਹਾਸ-ਵਿਅੰਗ ਦੀ ਜੋਤ ਨੂੰ ਜਗਾਏ ਰੱਖਣਾ, ਨਵੇਂ ਪੁਰਾਣੇ ਲੇਖਕਾਂ ਨੂੰ ਉਤਸਾਹਿਤ ਕਰਨਾ ਅਤੇ ਦਾਤਾ ਜੀ ਨੂੰ ਆਪਣੇ ਅੰਗ-ਸੰਗ ਮਹਿਸੂਸ ਕਰਨਾ ਹੈ।

ਐਵਾਰਡ ਕਮੇਟੀ ਆਪਣਾ ਪਹਿਲਾ ਇਨਾਮ ਬਹੁ-ਪੱਖੀ ਲੇਖਕ ਕੇ. ਐਲ. ਗਰਗ ਨੂੰ ਦੇਣ ਵਿਚ ਬਹੁਤ ਖੁਸ਼ੀ ਅਤੇ ਮਾਣ ਮਹਿਸੂਸ ਕਰ ਰਹੀ ਹੈ। ਗਰਗ ਹੋਰੀਂ ਦਾਤਾ ਜੀ ਦੇ ਮਨ-ਪਸੰਦ ਲੇਖਕ ਹਨ। ਉਹ ਆਪਣੇ ਜੀਵਨ ਕਾਲ ਵਿਚ ਉਨ੍ਹਾਂ ਦੀ ਬਹੁਤ ਕਦਰ ਕਰਦੇ ਸਨ। ਗਰਗ ਹੋਰਾਂ ਵਿਅੰਗ ਲੇਖ, ਵਿਅੰਗ ਨਾਵਲ ਅਤੇ ਵਿਅੰਗ ਕਹਾਣੀ ਵਿਚ ਵਿਲੱਖਣ ਤਜਰਬੇ ਕੀਤੇ ਹਨ।

ਆਸ ਹੈ ਹਾਸ-ਵਿਅੰਗ ਲਿਖਾਰੀ ਸਾਨੂੰ ਆਪਣਾ ਸਹਿਯੋਗ ਦਿੰਦੇ ਰਹਿਣਗੇ ਤਾਂ ਕਿ ਦਾਤਾ ਜੀ ਦੀ ਹਾਸ-ਵਿਅੰਗ ਪ੍ਰਤੀ ਸ਼ਰਧਾ ਨੂੰ ਅਸੀਂ ਯਥਾ ਸ਼ਕਤੀ ਪੂਰਾ ਕਰਦੇ ਰਹੀਏ।

ਨੋਟ— ਪੰਜਾਬੀ ਹਾਸ ਵਿਅੰਗ ਦੇ ਪਾਸਾਰ ਦੇ ਪ੍ਰਚਾਰ ਲਈ ਨੈਸ਼ਨਲ ਬੁੱਕ ਸ਼ਾਪ ਦਿੱਲੀ ਵੱਲੋਂ ਚੋਣਵਾਂ ਪੰਜਾਬੀ ਹਾਸ-ਵਿਅੰਗ ਸੰਪਾਦਿਤ ਕਰਵਾ ਕੇ ਪੁਸਤਕ ਰੂਪ 'ਚ ਹਰ ਵਰ੍ਹੇ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ— ਇਸ ਸਿਲਸਿਲੇ ਵਿਚ ੧੯੯੯ ਤੋਂ ੨੦੦੪ ਤੀਕ ਪੰਜ ਸੰਗ੍ਰਹਿ ੧੯੯੯ ਦਾ ਚੋਣਵਾਂ ਪੰਜਾਬੀ ਹਾਸ-ਵਿਅੰਗ, ੨੦੦੦ ਦਾ ਚੋਣਵਾਂ ਪੰਜਾਬੀ ਹਾਸ-ਵਿਅੰਗ, ਕੁਰਸੀ ਕਰੇ ਕਮਾਲ, ਪੁੱਠੀਆਂ ਮੂਰਤਾਂ ਤੇ ਚੂੰਢੀਆਂ) ਪ੍ਰਕਾਸ਼ਤ ਹੋ ਚੁੱਕੇ ਹਨ, ਤੇ ਇਹਨਾਂ ਦੇ ਸੰਪਾਦਕ ਹਨ ਸ੍ਰੀ. ਕੇ. ਐਲ. ਗਰਗ ਸੀ।

### ਵਿਅੰਗਕਾਰ — ਕੇ. ਐਲ. ਗਰਗ

ਮਾਂ ਦਾ 'ਕਿੱਸੀ', ਧੂਰੀ ਮੰਡੀ ਦੇ ਹਮਜਮਾਤੀਆਂ ਦਾ 'ਕ੍ਰਿਸ਼ਨ', ਮੋਗਾ ਦੇ ਸਕੂਲ ਟੀਚਰਾਂ ਵਿਚ ਕ੍ਰਿਸ਼ਨ ਲਾਲ ਗਰਗ, ਅਤੇ ਪੰਜਾਬੀ ਲੇਖਕਾਂ ਵਿਚ ਮਸ਼ਹੂਰ ਹੋਇਆ ਕੇ. ਐਲ. ਗਰਗ ਹਿੰਦੀ ਅਤੇ ਅੰਗ੍ਰੇਜ਼ੀ ਦੀ ਜੇ ਡਬਲ-ਐਮ. ਏ.

ਸੀ, ਤਾਂ ਪੰਜਾਬੀ ਸਾਹਿਤ ਵਿਚ ਵੀ ਉਹ ਡਬਲ-ਡੇਕਰ ਗੱਡੀ ਦੀ ਵੀ. ਆਈ. ਪੀ. ਸਵਾਰੀ ਹੈ। ਪੰਜਾਬੀ ਕਹਾਣੀ ਅਤੇ ਪੰਜਾਬੀ ਹਾਸ-ਵਿਅੰਗ ਵਿੱਚ ਉਹਦਾ ਇਕੋ-ਜਿਹਾ ਜ਼ਿਕਰਯੋਗ ਸਥਾਨ ਹੈ। ਕਹਾਣੀ ਵਿਚ ਵੀ ਪਾਤਰਾਂ ਮੂੰਹੋਂ ਉਹ ਚੋਭਾਂ ਭਰਪੂਰ ਫ਼ਿਕਰੇ ਬੁਲਵਾ ਜਾਂਦਾ ਹੈ। ਉਹਦੀ ਆਪਣੀ ਗੱਲਬਾਤ ਵਿਚੋਂ ਵੀ ਤਨਜ਼, ਚੋਟਾਂ ਅਤੇ ਤਿੱਖੇ ਤੀਰ ਨਿਕਲਦੇ ਤੁਰੇ ਜਾਂਦੇ ਹਨ। ਉਹ ਧੀਮੀ ਗਤੀ ਨਾਲ ਲਿਖਣ ਵਾਲਾ ਤੇਜ਼-ਤਰਾਰ ਲੇਖਕ ਹੈ।

ਜਦੋਂ ਲੇਖਕ ਵਜੋਂ ਉਹਨੂੰ ਕੋਈ ਨਹੀਂ ਜਾਣਦਾ ਸੀ, ਉਹ ਸਮਕਾਲੀ ਸਾਹਿਤਕਾਰਾਂ ਦੇ ਢੇਰ ਸਾਰੇ ਸ਼ਬਦ-ਚਿੱਤਰ ਲਿਖ ਕੇ ਖਾਹ-ਮਖਾਹ ਸਾਹਿਤ ਦੇ ਮੈਦਾਨ ਵਿਚ ਆ ਖਲੋਤਾ। 'ਨਾਗਮਣੀ' ਵਿਚ ਉਹਦੀਆਂ ਕਹਾਣੀਆਂ ਛਪਣ ਲੱਗੀਆਂ ਤਾਂ ਉਹ ਕਈਆਂ ਤੋਂ ਅੱਗੇ ਲੰਘ ਗਿਆ। ਮੇਰੇ ਅੰਦਾਜ਼ੇ ਅਨੁਸਾਰ ਉਹਨੂੰ ਲਿਖਦੇ ਨੂੰ ਤੀਹ ਕੁ ਸਾਲ ਹੋਏ ਹਨ। ਪਹਿਲੀ ਵਾਰ ੧੯੭੪-੭੫ ਵਿਚ ਉਹ ਮੇਰੇ ਪਿੰਡ ਮੈਨੂੰ ਮਿਲਣ ਆਇਆ ਤਾਂ ਕੁੜੀਆਂ ਜਿਹੇ ਸੋਹਣੇ ਮੂੰਹ ਵਾਲਾ ਮੁੰਡਾ-ਖੁੰਡਾ ਸੀ। ਮੁੰਡਾ-ਖੁੰਡਾ ਜਿਹਾ ਤਾਂ ਉਹ ਹੁਣ ਵੀ ਲਗਦਾ ਹੈ, ਓਨਾ ਹੀ ਸੋਹਣਾ, ਪਰ ਰੱਬ ਬੇਈਮਾਨ ਉਹਦੇ ਸਿਰ ਦੇ ਵਾਲਾਂ ਨੂੰ ਪਤਾ ਨਹੀਂ ਕਦੋਂ ਰਾਤ-ਬਰਾਤੇ ਚਿੱਟੇ ਰੰਗ ਦੀ ਡਾਈ ਕਰ ਗਿਆ।

ਛੇ ਕਹਾਣੀ-ਸੰਗ੍ਰਹਿ, ਪੰਜ ਨਾਵਲ ਅਤੇ ਸੱਤ ਵਿਅੰਗ-ਸੰਗ੍ਰਹਿ, ਤੀਹ ਸਾਲਾਂ ਵਿਚ, ਅਠਾਰਾਂ ਮੌਲਿਕ ਕਿਤਾਬਾਂ ਕੋਈ ਛੋਟੀ-ਮੋਟੀ ਕਮਾਈ ਨਹੀਂ। ਉਹ ਹਰ ਸਾਲ ਸਾਥੀ-ਵਿਅੰਗਕਾਰਾਂ ਦੇ ਸੰਗ੍ਰਹਿ ਵੀ ਸੰਪਾਦ ਕਰਦਾ ਰਹਿੰਦਾ ਹੈ, ਜੋ ਇਕ 'ਥੈਂਕਲੈੱਸ ਜਾਬ' ਹੈ। ਅਨੁਵਾਦ ਦਾ ਕੰਮ ਕਰ ਕੇ ਵੀ ਤਾਂ ਉਹ ਆਪਣਾ ਵਕਤ ਜ਼ਾਇਆ ਕਰਦਾ ਹੈ। ਏਸੇ ਸਮੇਂ ਵਿਚ ਕਹਾਣੀਆਂ ਲਿਖੇ, ਨਾਵਲ ਲਿਖੇ ਅਤੇ ਵਿਅੰਗ ਲਿਖੇ, ਪਰ ਭਾਈ, ਕਿਸੇ ਵੀ ਜ਼ੁਬਾਨ ਵਿਚ ਅਨੁਵਾਦ-ਕਾਰਜ ਬੜਾ ਮਹੱਤਵਪੂਰਨ ਯੋਗਦਾਨ ਹੁੰਦਾ ਹੈ।

ਗਰਗ ਦੀ ਕੋਸ਼ਿਸ਼ ਸਦਕਾ ਅਸੀਂ ਯਹੂਦੀ ਲੇਖਕ ਐਲੀ ਵਾਈਜ਼ਲ ਦੇ ਨਾਵਲਾਂ ਤਕ ਪਹੁੰਚੇ ਹਾਂ। ਪਹਿਲਾਂ ਉਹਨੇ ਪੰਜਾਬੀ ਨੂੰ ਚੀਨੀ ਲੇਖਕ ਲੂਸ਼ੁਨ ਦਿੱਤਾ ਸੀ।

ਨੈਸ਼ਨਲ ਬੁਕ ਸ਼ਾਪ, ਦਿੱਲੀ ਵਾਲਿਆਂ ਦਾ ਧੰਨਵਾਦੀ ਹਾਂ, ਜਿੱਥੇ ਉਹਨਾਂ ਨੇ ਆਪਣੇ ਪਿਤਾ ਅਤੇ ਮਹਾਂ-ਵਿਅੰਗ-ਲੇਖਕ ਸ੍ਰ. ਪਿਆਰਾ ਸਿੰਘ ਦਾਤਾ ਜੀ ਨੂੰ ਯਾਦ ਕੀਤਾ, ਉਥੇ ਉਸ ਮਹਾਂਪੁਰਸ਼ ਦੇ ਨਾਲ ਜੁੜਿਆ ਪੁਰਸਕਾਰ ਦੇ ਕੇ ਸਾਡੇ ਯਾਰ . ਕੇ. ਐਲ. ਗਰਗ ਦਾ ਸਹੀ ਮੁੱਲ ਪਾਇਆ ਹੈ।

—ਰਾਮ ਸਰੂਪ ਅਣਖੀ

## ਨਾਮਧਾਰੀ ਹਾਕੀ ਅਕੈਡਮੀ ਨੇ ਅਮਰੀਕਾ ਵਿੱਚ ਧੁੰਮਾਂ ਪਾਈਆਂ

ਲੁਧਿਆਣਾ 25 ਜੂਨ (ਜਗਰੂਪ ਸਿੰਘ ਜਰਖੜ)– ਨਾਮਧਾਰੀ ਹਾਕੀ ਅਕੈਡਮੀ ਜੋ ੮੦ਵੇਂ ਦਹਾਕੇ ਵਿਚ ਹੋਂਦ ਵਿਚ ਆਈ, ਇਸ ਨੇ ਮੁਲਕ ਨੂੰ ਸੈਂਕੜੇ ਕੌਮੀ ਅਤੇ ਕੌਮਾਂਤਰੀ ਪੱਧਰ ਦੇ ਹਾਕੀ ਸਿਤਾਰੇ ਦਿੱਤੇ। ਨਾਮਧਾਰੀ ਹਾਕੀ ਟੀਮ ਨੇ ਪਿਛਲੇ ਮਹੀਨੇ ਅਮਰੀਕਾ ਦਾ ਦੌਰਾ ਕਰ ਕੇ ਕੈਲੀਫੋਰਨੀਆ ਵਿਖੇ ਹੋਏ ਕੌਮਾਂਤਰੀ ਪੱਧਰ ਦੇ ਕੈਲ ਕੱਪ ਵਿਚ ਖੇਡਦਿਆਂ ਭਾਵੇਂ ਤੀਸਰਾ ਸਥਾਨ ਹਾਸਲ ਕੀਤਾ, ਪਰ ਨਾਮਧਾਰੀ ਪਹਿਰਾਵੇ ਵਾਲੇ ਖਿਡਾਰੀਆਂ ਦੀ ਆਹਲਾ ਦਰਜੇ ਦੀ ਖੇਡ ਵੇਖ ਕੇ ਵਿਦੇਸ਼ੀ ਟੀਮਾਂ ਵੀ ਦੰਗ ਰਹਿ ਗਈਆਂ। ਨਾਮਧਾਰੀ ਹਾਕੀ ਟੀਮ ਨੂੰ ਪ੍ਰਵਾਸੀ ਹਰਭਜਨ ਸਿੰਘ ਗਿੱਲ, ਨਰਿੰਦਰ ਸਿੰਘ, ਨਾਮਧਾਰੀ ਸੰਗਤ ਮੈਂਬਰ ਅਤੇ ਕੈਲ ਕੱਪ ਦੇ ਪ੍ਰਬੰਧਕਾਂ ਨੇ ਟੂਰਨਾਮੈਂਟ ਵਿਚ ਭਾਗ ਲੈਣ ਲਈ ਸੱਦਿਆ। ਵਰਤਮਾਨ ਨਾਮਧਾਰੀ ਟੀਮ ਦਾ ਇਹ ਪਹਿਲਾ ਵਿਦੇਸ਼ੀ ਦੌਰਾ ਸੀ। ਨਾਮਧਾਰੀਆਂ ਨੇ ਆਪਣੇ ਦੌਰੇ ਦੀ ਸ਼ੁਰੂਆਤ ਉਰੇਂਜ ਕੋਟੀ ਸਰਫਰ ਹਾਕੀ ਕਲੱਬ ਅਮਰੀਕਾ ਨੂੰ ੭-੧ ਨਾਲ ਹਰਾ ਕੇ ਕੀਤੀ, ਫੇਰ ਕੈਲ ਕੱਪ ਦੇ ਸੁਪਰ ਲੀਗ ਮੁਕਾਬਲਿਆਂ ਵਿੱਚ ਕਪਤਾਨ ਦੀਦਾਰ ਸਿੰਘ ਦੀ ਅਗਵਾਈ ਹੇਠ ਪਹਿਲੇ ਮੈਚ ਵਿੱਚ ਅਮਰੀਕਾ ਚਰਚਿਤ ਕਲੱਬ ਮੈਸਟਰੀ ਕਲੱਬ ਅਮਰੀਕਾ ਨੂੰ ੫-੧ ਨਾਲ ਹਰਾਇਆ। ਦੂਸਰੇ ਮੈਚ ਵਿਚ ਹੀਰੋਜ਼ ਕਲੱਬ ਨੂੰ ੮-੧ ਨਾਲ ਹਰਾਇਆ। ਤੀਸਰੇ ਮੈਚ ਵਿਚ ਹਾਲੈਂਡ ਦੇ ਉਲੰਪੀਅਨ ਅਤੇ ਰਾਸ਼ਟਰੀ ਖਿਡਾਰੀਆਂ ਨਾਲ ਸਜੀ ਬੋਕਨਗੀਜ਼ ਹਾਲੈਂਡ ਕਲੱਬ ਨਾਲ ਇਕ ਰੋਮਾਂਚਿਕ ਅਤੇ ਕਲਾਸਿਕ ਹਾਕੀ ਵਾਲੇ ਮੈਚ ਵਿਚ ੨-੩ ਗੋਲਾਂ ਦੀ ਹਾਰ ਦਾ ਨਾਮਧਾਰੀਆਂ ਨੂੰ ਸਾਹਮਣਾ ਕਰਨਾ ਪਿਆ। ਆਖਰੀ ਲੀਗ ਮੈਚ ਵਿਚ ਕਾਮਨਵੈਲਥ ਕਲੱਬ ਨੂੰ ਨਾਮਧਾਰੀਆਂ ਨੇ ਸੌਖਿਆਂ ਹੀ ਚਿੱਤ ਕੀਤਾ। ਸੈਮੀਫਾਈਨਲ ਮੁਕਾਬਲੇ ਵਿਚ ਅਰਜਨਟਾਈਨਾ ਦੇ ਸੁਪਰ ਸਟਾਰ ਅਤੇ ਪਨੈਲਟੀ ਕਾਰਨਰ ਮਾਹਿਰ ਕਪਤਾਨ ਜੋਰਜ ਲਾਂਬੀ ਵਾਲੀ ਟੀਮ ਹੱਥੋਂ ਨਾਮਧਾਰੀ ੨-੪ ਨਾਲ ਮੁਕਾਬਲਾ ਹਾਰ ਗਏ। ਅਰਜਨਟਾਈਨਾ ਇਸ ਟੂਰਨਾਮੈਂਟ ਵਿਚ ਚੈਂਪੀਅਨ ਬਣਿਆ। ਨਾਮਧਾਰੀ ਹਾਕੀ ਅਕੈਡਮੀ ਨੇ ਤੀਸਰੇ ਸਥਾਨ ਲਈ ਖੇਡੇ ਗਏ ਮੈਚ ਵਿਚ ਹਾਲੈਂਡ ਹੱਥੋਂ ਲੀਗ ਮੈਚ ਆਪਣੀ ਹਾਰ ਦਾ ਬਦਲਾ ਲੈਂਦਿਆਂ ੭-੧ ਗੋਲਾਂ ਨਾਲ ਹਰਾ ਕੇ ਕਾਂਸੀ ਦਾ ਤਮਗਾ ਜਿੱਤਿਆ। ਜਿੱਤ ਕੇ ਵਤਨ ਪਰਤੇ ਖਿਡਾਰੀਆਂ ਨੂੰ ਸਤਿਗੁਰੂ ਜਗਜੀਤ ਸਿੰਘ ਨੇ ਆਪਣਾ ਅਸ਼ੀਰਵਾਦ ਦਿੱਤਾ। ਠਾਕਰ ਉਦੇ ਸਿੰਘ ਟੀਮ ਦੇ ਕੋਚਾਂ ਉਲੰਪੀਅਨ ਦੀਦਾਰ ਸਿੰਘ ਸੀਨੀਅਰ, ਕੋਚ

ਹਰਮਿੰਦਰ ਪਾਲ ਸਿੰਘ ਅਤੇ ਟੀਮ ਮੈਂਬਰਾਂ ਨੂੰ ਵਧਾਈ ਦਿੰਦਿਆਂ ਆਖਿਆ ਕਿ ਨਾਮਧਾਰੀ ਹਾਕੀ ਟੀਮ ਅਗਲੇ ਵਰ੍ਹੇ ਵਿਸ਼ਵ ਕੱਪ ਹਾਕੀ ਮੁਕਾਬਲੇ ਦੌਰਾਨ ਯੂਰਪੀਨ ਮੁਲਕਾਂ ਦਾ ਵਿਦੇਸ਼ੀ ਦੌਰਾ ਕਰੇਗੀ।

*ਅਜੀਤ, ਐਤਵਾਰ ੨੬ ਜੂਨ ੨੦੦੫*

## ਸ਼੍ਰੋਮਣੀ ਪੁਰਸਕਾਰ

ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵਲੋਂ ਹਰ ਸਾਲ ਦਿੱਤੇ ਜਾਂਦੇ ਸ਼੍ਰੋਮਣੀ ਪੁਰਸਕਾਰਾਂ ਦਾ ਐਲਾਨ ਹੋ ਗਿਆ ਹੈ। ਸ਼੍ਰੋਮਣੀ ਪੁਰਸਕਾਰ ਪ੍ਰਾਪਤ ਕਰਨ ਵਾਲੇ ਸੁਭਾਗੇ ਲੇਖਕਾਂ ਕਲਾਕਾਰਾਂ ਦੇ ਨਾਮ ਇਸ ਪ੍ਰਕਾਰ ਹਨ:—

੧. ਗਿਆਨੀ ਕੇਸਰ ਸਿੰਘ ਕੈਨੇਡਾ ਵਾਲੇ ਸਾਹਿਤ ਸ਼੍ਰੋਮਣੀ — ਪੰਜ ਲੱਖ (ਵਾਲਾ ਪੁਰਸਕਾਰ)
ਬਾਕੀ ਸਾਰੇ ੧ ਲੱਖ ਦੇ ਹੱਕਦਾਰ ਹਨ।
੨. ਰਾਮ ਸਰੂਪ ਅਣਖੀ — ਸ਼੍ਰੋਮਣੀ ਸਾਹਿਤਕਾਰ
੩. ਦਲਬੀਰ ਸਿੰਘ ਪੰਜਾਬੀ ਟ੍ਰਿਬਿਊਨ — ਸ਼੍ਰੋਮਣੀ ਪੱਤਰਕਾਰ
੪. ਡਾ. ਨਰੇਸ਼ - ਸ਼੍ਰੋਮਣੀ ਉਰਦੂ ਸਾਹਿਤਕਾਰ
੫. ਡਾ ਕੁਲਬੀਰ ਸਿੰਘ ਕਾਂਗ — ਸ਼੍ਰੋਮਣੀ ਲੇਖਕ
੬. ਪਰਮਿੰਦਰਜੀਤ — ਸ਼੍ਰੋਮਣੀ ਪੰਜਾਬੀ ਕਵੀ
੭. ਬਚਿੰਤ ਕੌਰ — ਪੰਜਾਬ ਤੋਂ ਬਾਹਰਲਾ ਪੁਰਸਕਾਰ
੮. ਅਫਜ਼ਲ ਅਹਿਸਨ ਰੰਧਾਵਾ — ਭਾਰਤ ਤੋਂ ਬਾਹਰਲਾ ਸਾਹਿਤਕਾਰ
੯. ਡਾ. ਦਰਸ਼ਨ ਸਿੰਘ ਆਸ਼ਟ — ਬਾਲ ਸਾਹਿਤ
੧੦. ਪੁਸ਼ਪਪਾਲ ਸਿੰਘ — ਸ਼੍ਰੋਮਣੀ ਹਿੰਦੀ ਸਾਹਿਤਕਾਰ
੧੧. ਡਾ. ਮੰਜੁਲਾ ਸਹਿਦੇਵ — ਸ਼੍ਰੋਮਣੀ ਸੰਸਕ੍ਰਿਤ
੧੨. ਭਾਈ ਹਰਜਿੰਦਰ ਸਿੰਘ — ਸ਼੍ਰੋਮਣੀ ਰਾਗੀ
੧੩.. ਅਮਰੀਕ ਸਿੰਘ ਰੰਧਾਵਾ — ਸ਼੍ਰੋਮਣੀ ਢਾਡੀ
੧੪.. ਐਸ. ਪੀ. ਸਿੰਘ — ਨਾਟਕ, ਟੀ. ਵੀ. ਫਿਲਮਾਂ

ਅਦਾਰਾ ਵਰਿਆਮ ਵਲੋਂ ਵਧਾਈਆਂ ਜੀ!!

## ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਦੀ ਬੈਠਕ

ਪਿਛਲੇ ਦਿਨੀਂ ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਦੀ ਮਾਸਿਕ ਮੀਟਿੰਗ ਹਰਚੰਦ ਸਿੰਘ ਸੇਖੋਂ ਦੀ ਪ੍ਰਧਾਨਗੀ ਵਿੱਚ ਗੌ. ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਫ਼ਰੀਦਕੋਟ ਵਿਖੇ ਹੋਈ ਜਿਸ ਵਿੱਚ ਪ੍ਰਮੁੱਖ ਸਾਹਿਤਕਾਰਾਂ ਨੇ ਭਾਗ ਲਿਆ।

ਇੱਕ ਸ਼ੋਕ ਮਤੇ ਰਾਹੀਂ ਲਾਲ ਸਿੰਘ ਕਲਸੀ ਦੀ ਬਿਰਧ ਮਾਤਾ (ਉਮਰ ੧੦੩ ਸਾਲ) ਅਤੇ ਬਨਾਰਸੀ ਦਾਸ ਸ਼ਾਸਤਰੀ ਦੇ ਭਾਈ ਦੇ ਅਕਾਲ ਚਲਾਣੇ ਉਪਰ ਦੁੱਖ ਪਰਗਟ ਕੀਤਾ ਗਿਆ। ਰਚਨਾਵਾਂ ਦੇ ਦੌਰ ਵਿੱਚ ਨਵਰਾਹੀਂ ਘੁਗਿਆਣਵੀ, ਗੁਰਦਿੱਤਾ ਸਿੰਘ ਸੰਧੂ, ਗੁਰਪਰਸ਼ਨ ਸਿੰਘ ਪਰਸ਼ਨ, ਧਰਮ ਪਰਵਾਨਾ, ਬਨਾਰਸੀ ਦਾਸ ਸ਼ਾਸਤਰੀ, ਬਿੱਕਰ ਸਿੰਘ ਆਜ਼ਾਦ ਗੁਰਾਂਦਿੱਤਾ ਸਿੰਘ ਗੀਤਕਾਰ ਅਤੇ ਕੁਮਾਰੀ ਅਸ਼ਕਪ੍ਰੀਤ ਨੇ ਮੌਲਿਕ ਰਚਨਾਵਾਂ ਪੇਸ਼ ਕੀਤੀਆਂ ਜਿਨ੍ਹਾਂ ਉਪਰ ਉਸਾਰੂ ਬਹਿਸ ਵੀ ਹੋਈ। ਪ੍ਰਧਾਨਗੀ ਭਾਸ਼ਣ ਵਿੱਚ ਹਰਚੰਦ ਸਿੰਘ ਸੇਖੋਂ ਨੇ ਸਭਾ ਦੀਆਂ ਸਰਗਰਮੀਆਂ ਦੀ ਪ੍ਰਸੰਸਾ ਕੀਤੀ।

*—ਗੁਰਾਂਦਿੱਤਾ ਸਿੰਘ ਸੰਧੂ*
*ਜਨਰਲ ਸਕੱਤਰ।*

## ਸੰਤ ਹਰਭਜਨ ਸਿੰਘ ਪੱਦੀ ਖਾਲਸਾ ਵਾਲੇ ਸੁਰਗਵਾਸ



ਕੁਝ ਦਿਨ ਸਰੀਰ ਰੋਗ ਗ੍ਰਸਥ ਰਹਿਣ ਪਿੱਛੋਂ ੭੪ ਸਾਲ ਦੀ ਉਮਰ ਭੋਗ ਕੇ ਸੰਤ ਹਰਭਜਨ ਸਿੰਘ ਜੀ ੯-੬-੨੦੦੫ ਨੂੰ ਗੁਰੂ ਚਰਨਾਂ ਵਿਚ ਬਰਾਜ ਗਏ। ਉਹਨਾਂ ਦੀ ਜੀਵ ਆਤਮਾ ਦੀ ਸ਼ਾਂਤੀ ਨਮਿੱਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿਚ ਮਿਤੀ ੧੯-੬-੨੦੦੫ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਸੰਤ ਹਰਭਜਨ ਸਿੰਘ ਜੀ ਨੇ ਚੜ੍ਹਾਈ ਕਰਨ ਤੋਂ ਦੋ ਦਿਨ ਪਹਿਲਾਂ ਆਪਣੀ ਪਤਨੀ ਬੀਬੀ ਮਹਿੰਦਰ ਕੌਰ ਨੂੰ ਆਖ ਦਿਤਾ ਸੀ ਕਿ ਮੈਂ ਹੁਣ ਚਲੇ ਜਾਣਾ। ਮੇਰੇ ਜਾਣ ਪਿਛੋਂ ਰੋਣਾ ਨਹੀਂ ਤੇ ਨਾ ਕਿਸੇ ਨੂੰ ਰੋਣ ਦੇਣਾ। ਸੰਤਾਂ ਦੇ ਚੜ੍ਹਾਈ ਕਰਨ ਤੇ ਉਹਨਾਂ ਦੀ ਪਤਨੀ ਮਹਿੰਦਰ ਕੌਰ ਤੇ ਉਹਨਾਂ ਦੇ ਸਮੂਹ ਪ੍ਰੀਵਾਰ ਅਤੇ ਰਿਸ਼ਤੇਦਾਰਾਂ ਨੇ ਸੰਤਾਂ ਦੇ ਬਚਨ ਅਤੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਤੇ ਪਹਿਰਾ ਦਿੰਦਿਆਂ ਇਸ ਤਰਾਂ ਹੀ ਕੀਤਾ ਅਤੇ ਸੱਚੇ ਪਾਤਸ਼ਾਹ ਜੀ ਦੀ ਰਜ਼ਾ ਨੂੰ ਸਵੀਕਾਰਿਆ।

ਮਾਤਾ ਹਰਨਾਮ ਕੌਰ ਤੇ ਪਿਤਾ ਸੰਤ ਕਰਮ ਸਿੰਘ ਜੀ ਦੇ ਘਰ ਕੋਈ ਪੁੱਤਰ ਬਚਦਾ ਨਹੀਂ ਸੀ। ਸੰਤ ਕਰਮ ਸਿੰਘ ਜੀ ਹਿੰਮਤਪੁਰੇ ਵਾਲੇ ਇਕ ਵਾਰੀ ਇਹਨਾਂ ਦੇ ਨਗਰ ਪੱਦੀ ਖਾਲਸਾ ਆਏ ਤਾਂ ਅਰਜ਼ ਹੋਣ ਤੇ ਸੰਤਾਂ ਨੇ ਫੁੱਲਾਂ ਵਾਲੀ ਚਾਦਰ ਮੰਗੀ। ਮਾਤਾ ਹਰਨਾਮ ਕੌਰ ਨੇ ਫੁਲਕਾਰੀ ਭੇਜ ਦਿਤੀ।

ਫੁਲਕਾਰੀ ਵੇਖਦਿਆਂ ਸੰਤਾਂ ਨੇ ਬੋਲਾ ਕੀਤਾ ਕਿ ਪੁੱਤਰਾਂ ਨਾਲ ਵਾੜਾ ਭਰਨਾਂ ? ਭਾਵ ਜਿੰਨੇ ਫੁਲਕਾਰੀ ਤੇ ਫੁੱਲ ਓਨੇ ਪੁੱਤਰ। ਮਾਤਾ ਹਰਨਾਮ ਕੌਰ ਨੇ ਸੰਤਾਂ ਦੀ ਰਮਜ਼ ਸਮਝ ਕੇ ਫੁਲਕਾਰੀ ਦੀ ਥਾਂ ਤੇ ਇਕ ਚਾਦਰ ਉੱਤੇ ਸੂਈ ਧਾਗੇ ਨਾਲ ਦੋ ਫੁੱਲ ਕੱਢੇ। ਜਲਦੀ ਵਿਚ ਇੱਕ ਫੁੱਲ ਪੂਰਾ ਕੱਢਿਆ ਗਿਆ ਅਤੇ ਇਕ ਅਧੂਰਾ। ਸੰਤਾਂ ਨੇ ਇਹ ਚਾਦਰ ਦੇਖ ਕੇ ਬਚਨ ਕੀਤਾ ਕਿ ਪੁੱਤਰ ਤਾਂ ਹੁਣ ਦੋ ਹੋਣਗੇ, ਪਰ ਬਚੇਗਾ ਇਕ ਹੀ। ਕਿਉਂਕਿ ਦੂਜਾ ਫੁੱਲ ਅਧੂਰਾ ਸੀ। ਨਾਲ ਹੀ ਵਰ ਦਿਤੇ ਕਿ ਜਿਹੜਾ ਪੁੱਤਰ ਬਚੇਗਾ ਉਹ ਗੁਰੂ ਘਰ ਦਾ ਪ੍ਰੀਤਵਾਨ, ਕਰਮਾਂ ਦਾ ਸੂਰਾ ਤੇ ਬਚਨਾਂ ਦਾ ਪੂਰਾ ਹੋਵੇਗਾ। ਸੰਤਾਂ ਦੇ ਵਰ ਸਦਕਾ ਦੋ ਪੁੱਤਰ ਹੋਏ ਜਿਹੜਾ ਬਚਿਆ ਉਸਦਾ ਨਾਮ ਹਰਭਜਨ ਸਿੰਘ ਰੱਖਿਆ ਗਿਆ।

ਸੰਤ ਕਰਮ ਸਿੰਘ ਜੀ ਦੇ ਬਚਨਾਂ ਅਤੇ ਮਾਤਾ ਪਿਤਾ ਦੇ ਸ਼ੁੱਭ ਉਪਦੇਸ਼ ਅਤੇ ਸਿਖਿਆਵਾਂ ਸਦਕਾ ਸੰਤ ਹਰਭਜਨ ਸਿੰਘ ਜੀ ਨੇ ਬਚਪਨ ਤੋਂ ਲੈ ਕੇ ਸੋਧ ਮਰਯਾਦਾ ਦੇ ਧਾਰਨੀ, ਸ੍ਰੀ ਸਤਿਗੁਰੂ ਜੀ ਦੇ ਪ੍ਰੀਤਵਾਨ ਅਤੇ ਅਨਿਨ ਸੇਵਕ ਹੁੰਦਿਆਂ ਸ੍ਰੀ ਸਤਿਗੁਰੂ ਜੀ ਦੀਆਂ ਅਨੇਕਾਂ ਖੁਸ਼ੀਆਂ ਮਾਣੀਆਂ। ੧੯੬੬ ਦੇ ਹੋਲੇ ਤੇ ਸੰਤਾਂ ਦੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਪ੍ਰੀਤ ਨੂੰ ਹੋਰ ਵੀ ਰੰਗ ਲੱਗਾ, ਜਦੋਂ ਸੱਚੇ ਪਾਤਸ਼ਾਹ ਜੀ ਨੇ ਕੋਲ ਬੁਲਾ ਕੇ "ਪੂਰਨ ਸੰਤ" ਦਾ ਦਰਜਾ ਦਿਤਾ ਅਤੇ ਹੁਕਮ ਕੀਤਾ ਕਿ ਅੱਜ ਤੋਂ ਭਜਨ ਦੱਸਿਆ ਕਰੋ। ਸੰਤਾਂ ਉਤੇ ਮੇਹਰ ਸਦਕਾ ਹੀ ਆਪ ਜੀ ਦੇ ਤਿੰਨਾਂ ਹੀ ਸਪੁੱਤਰਾਂ ਨੂੰ ਭਜਨ ਦੱਸਣ ਦੀ ਆਗਿਆ ਹੈ।

ਸੰਤ ਹਰਭਜਨ ਸਿੰਘ ਜੀ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਪ੍ਰੀਤੀ ਤੇ ਉਹਨਾਂ ਦੀਆਂ ਸ਼ੁਭ ਸਿਖਿਆਵਾਂ ਸਦਕਾ ਉਹਨਾਂ ਦੇ ਤਿੰਨੇ ਪੁੱਤਰ ਸੂਬਾ ਜਸਵੀਰ ਸਿੰਘ ਪੱਦੀ ਖਾਲਸਾ, ਸੂਬਾ ਬਲਵੀਰ ਸਿੰਘ ਸਰੀ (ਕੈਨੇਡਾ), ਸੰਤ ਗੁਰਬਖਸ਼ ਸਿੰਘ ਲੰਡਨ (ਯੂ. ਕੇ.) ਤੇ ਪੁੱਤਰੀਆਂ ਬੀਬੀ ਜਸਵੀਰ ਕੌਰ ਸੁਪਤਨੀ ਸੰਤ ਮੋਹਣ ਸਿੰਘ ਜੰਡੂ, ਗੁਰਾਇਆ, ਬੀਬੀ ਰਣਜੀਤ ਕੌਰ (ਰਾਣੀ) ਸੁਪਤਨੀ ਸੰਤ ਮਨਜੀਤ ਸਿੰਘ ਮਾਨ ਲੁਧਿਆਣਾ ਸਮੂਹ ਪ੍ਰੀਵਾਰਾਂ ਸਹਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸੇਵਕ ਅਤੇ ਪ੍ਰੀਤਵਾਨ ਹਨ ਅਤੇ ਅਰਦਾਸ ਕਰਦੇ ਹਨ ਕਿ ਅੱਗੋਂ ਵੀ ਸੱਚੇ ਪਾਤਸ਼ਾਹ ਇਸੇ ਤਰ੍ਹਾਂ ਆਪਣੇ ਚਰਨਾਂ ਨਾਲ ਜੋੜੀ ਰੱਖਣ।

*—ਮਨਜੀਤ ਸਿੰਘ 'ਜੰਡੂ' ਗੁਰਾਇਆ*

## ਸਿਰਜਨਾ ਕੇਂਦਰ ਕਪੂਰਥਲਾ ਵਿਚ ਯੋਗ ਸਾਧਨਾ ਕੈਂਪ

ਪਿਛਲੇ ਦਿਨੀਂ ਸਿਰਜਨਾ ਕੇਂਦਰ ਕਪੂਰਥਲਾ ਵਲੋਂ ਆਪਣੇ ਦਫ਼ਤਰ ਵਿਖੇ ਲਾਇਫ਼ ਅਵੇਅਰਨੈਸ ਮੂਵਮੈਂਟ ਦੇ ਸਹਿਯੋਗ ਨਾਲ ਯੋਗ ਸਾਧਨਾ ਕੈਂਪ ਦਾ ਆਯੋਜਨ ਕੀਤਾ ਗਿਆ। ਯੋਗ ਦਾ ਅਭਿਆਸ ਕਰਵਾਉਂਦਿਆਂ ਡਾ. ਜਸਵੀਰ ਦੋਸਾਂਝ (ਸੰਪਾਦਕ ਹਰਕਾਰਾ) ਨੇ ਆਖਿਆ ਕਿ ਮਨ ਤੇ ਸਰੀਰ ਤੋਂ ਇਲਾਵਾ ਇਕ ਸਪਿਰਚਊਅਲ ਬਾਡੀ ਹੁੰਦੀ ਹੈ। ਅਸੀਂ ਦਵਾਈਆਂ ਨਾਲ ਸਰੀਰ ਅਤੇ ਮਨ ਨੂੰ ਤੰਦਰੁਸਤ ਕਰਨ ਲਈ ਲੱਗੇ ਹੋਏ ਹਾਂ ਪਰ ਸਪਿਰਚਊਅਲ ਸਰੀਰ ਵਲੋਂ ਬਿਲਕੁਲ ਬੇਧਿਆਨੇ ਹੋ ਜਾਂਦੇ ਹਾਂ ਕਿ ਸਪਿਰਚੂਅਲ ਬਾਡੀ ੯੫% ਤੰਦਰੁਸਤੀ ਅਰਪਤ ਕਰਦੀ ਹੈ ਜਦ ਕਿ ੫% ਮਨ ਅਤੇ ਸਰੀਰ ਦੀ ਤੰਦਰੁਸਤੀ ਰਖਣ ਲਈ ਹਲਾ-ਵਸੀਲਾ ਕਰਦੇ ਹਨ। ਇਸ ਸਮੇਂ ਉਹਨਾਂ ਨੇ ਸਾਧਕਾਂ ਨੂੰ ਸੂਖਮ ਸਰੀਰ ਦੇ ਸੱਤ ਚੱਕਰਾਂ ਨਾਲ ਸੰਬੰਧਤ ਵੱਖ ਵੱਖ ਕਸਰਤਾਂ ਕਰਵਾਈਆਂ ਅਤੇ ਚੱਕਰਾਂ ਤੋਂ ਬਾਹਰ ਨਿਕਲਣ ਦੀਆਂ ਵਿਧੀਆਂ ਤੇ ਚਾਨਣਾ ਪਾਇਆ।

ਸਮਾਗਮ ਦੇ ਦੂਜੇ ਭਾਗ ਵਿਚ ਪੂੰਜੀ ਅਤੇ ਹਿੰਦੁਸਤਾਨ ਵਿਚ ਇਸ ਦੀ ਭੂਮਿਕਾ ਸੰਬੰਧੀ ਪ੍ਰਿੰਸੀਪਲ ਸੁਰੇਸ਼ ਸੇਠ ਨੇ ਕੁੰਜੀਵਤ ਭਾਸ਼ਣ ਦਿੱਤਾ। ਇਸ ਸੈਸ਼ਨ ਦੀ ਪ੍ਰਧਾਨਗੀ ਸਰਵ ਸ੍ਰੀ ਵਰਿਆਮ ਸਿੰਘ ਸੰਧੂ, ਡਾ. ਜਸਵੀਰ ਦੁਸਾਂਝ ਪ੍ਰਿੰਸੀਪਲ ਸੁਵਰਨ ਕੌਰ ਘੁੰਮਣ, ਪ੍ਰੋ. ਕੁਲਵੰਤ ਔਜਲਾ, ਅਤੇ ਪ੍ਰਿੰਸੀਪਲ ਸੁਰੇਸ਼ ਸੇਠ ਨੇ ਕੀਤੀ। ਪ੍ਰਿੰ. ਸੇਠ ਨੇ ਕਿਹਾ ਕਿ ਕਾਣੀ ਵੰਡ ਕਾਰਨ ਹਰ ਵਿਅਕਤੀ ਨੂੰ ਮੰਦਹਾਲੀ ਵਿਚ ਵਿਚਰਨਾ ਪੈ ਰਿਹਾ ਹੈ। ਡਾ. ਵਰਿਆਮ ਸਿੰਘ ਸੰਧੂ ਨੇ ਕਿਹਾ ਕਿ ਡਾ. ਦੁਸਾਂਝ ਨੇ ਜਿਹੜੇ ਵੀ ਕੰਮ ਨੂੰ ਛੋਹਿਆ ਹੈ, ਦੁਬਿਧਾ ਵਿਚ ਨਹੀਂ ਬਲਕਿ ਸਮਰਪਣ ਭਾਵਨਾ ਨਾਲ ਅੱਗੇ ਆਏ ਹਨ। ਅਜੋਕੀਆਂ ਰੂੜੀਵਾਦ ਕਦਰਾਂ ਕੀਮਤਾਂ ਪਰੇ, ਹੋ ਜਾਣਗੀਆਂ ਤੇ ਇਕ ਦਿਨ ਸੱਚ ਤੇ ਨੂਰ ਦਾ ਪਾਸਾਰ ਜ਼ਰੂਰ ਹੋਵੇਗਾ। ਡਾ. ਦੁਸਾਂਝ ਨੇ ਸਰੀਰ ਦੀ ਸੁਧੀ ਲਈ ਯੋਗ ਅਤੇ ਪ੍ਰਾਣਾਯਾਮ ਲਈ ਅਪੀਲ ਕੀਤੀ।

ਪ੍ਰਿੰਸੀਪਲ ਸਵਰਨ ਕੌਰ ਘੁੰਮਣ ਨੇ ਵਿਚਾਰ ਪ੍ਰਗਟਾਏ ਪ੍ਰੋਗਰਾਮ ਦਾ ਸੰਚਾਲਣ ਕਰਦਿਆਂ ਸਿਰਜਣਾ ਕੇਂਦਰ ਦੇ ਜਨਰਲ ਸਕੱਤਰ ਸ੍ਰੀ ਕੰਵਰ ਇਮਤਿਆਜ਼ ਨੇ ਕਿਹਾ ਕਿ ਕੰਮ ਕਰਨ ਵਾਲਾ ਬੰਦਾ ਜਿੰਨਾ ਚਿਰ ਆਪਣੇ ਕੰਮ ਨਾਲ ਇਸ਼ਕ ਨਹੀਂ ਕਰਦਾ ਉਨਾਂ ਚਿਰ ਉਹ ਸਫਲਤਾ ਤੋਂ ਦੂਰ ਰਹਿੰਦਾ ਹੈ।

# ਸੋਨੇ 'ਚੋਂ ਸੁਗੰਧ

*ਸਾਧੂ ਸਿੰਘ ਕਿਸਾਨ*

ਸਿਆਣਿਆਂ ਦੇ ਮੂੰਹੋਂ ਸੁਤੇ ਸਿੱਧ ਨਿਕਲੀਆਂ ਕਈ ਗੱਲਾਂ ਅਟੱਲ ਸੱਚਾਈਆਂ ਹੋ ਨਿੱਬੜਦੀਆਂ ਹਨ। ਮਿਸਾਲ ਦੇ ਰੂਪ ਚ ਜਿਵੇਂ 'ਮੰਦੀ ਕੰਮੀ ਨਾਨਕਾ ਜਦ ਕਦ ਮੰਦਾ ਹੋਇ, ਅਤੇ ਫਿਰ ਇਹ ਗੱਲਾਂ ਜੀਵਨ ਦੀ ਕਸਵੱਟੀ ਤੇ ਪਰਖ ਕੇ ਅਖਾਣਾਂ ਦਾ ਰੂਪ ਧਾਰਨ ਕਰ ਲੈਂਦੀਆਂ ਹਨ।

ਪਰ 'ਸਮਾਂ' ਕਹਿ ਲਓ ਜਾਂ 'ਕਾਲ ਚੱਕਰ', ਇਕ ਐਸੀ ਪਰਿਵਰਤਨਸ਼ੀਲ ਨਿਰੰਤਰ ਵਹਿੰਦੀ ਧਾਰਾ ਏ, ਜਿਸ ਦੀ ਲਪੇਟ ਵਿਚ ਆ ਕੇ, ਏਹ ਅੱਟਲ ਸੱਚਾਈਆਂ ਵੀ ਅਸਲੋਂ ਉਲਟ-ਪੁਲਟ ਹੋ ਜਾਂਦੀਆਂ ਨੇ।

ਇਕ ਬੜਾ ਕਾਵਿਕ ਅਖਾਣ ਏ 'ਤੁੰਮਾਂ ਤਰਬੂਜ਼ ਨਾ ਹੁੰਦਾ ਏ ਭਾਵੇਂ ਧੁਰ ਮੱਕੇ ਲੈ ਜਾਈਏ', ਪਰ ਏਹਨੂੰ ਅਸਾਂ ਬੰਗਲੌਰ ਫੇਰੀ ਵੇਲੇ ਠਾਕੁਰ ਉਦੇ ਸਿੰਘ ਜੀ ਦੇ ਬਿੜਦੀ ਵਾਲੇ 'ਨਾਮਧਾਰੀ ਸੀਡਜ਼', ਵਿਚ ਮਿਸਮਾਰ ਹੁੰਦਾ ਆਪਣੀ ਅੱਖੀਂ ਵੇਖ ਲਿਆ। ਉਥੇ ਇਕ ਲੰਮੇ ਪਤਲੇ ਮਾੜੂਏ ਜਿਹੇ ਡਾ. ਦੱਤਾ ਹਨ ਜਿਨ੍ਹਾਂ ਲਗਾਤਾਰ ਤਿੰਨ ਸਾਲ ਮੇਹਨਤ ਕੀਤੀ ਹੈ, ਅਤੇ ਅਸਲੀ ਤੁੰਮੇ ਦੀ ਵੱਲ ਨਾਲ ਪੂਰੇ ਬਾਰਾਂ ਕਿਲੋ ਪੱਕੇ ਦਾ ਅਸਲੀ ਤਰਬੂਜ਼ ਤਿਆਰ ਕਰ ਕੇ ਵਖਾ ਦਿੱਤੇ ਏ।

ਏਸੇ ਤਰ੍ਹਾਂ ਇਕ ਬੜਾ ਮਸ਼ਹੂਰ ਮੁਹਾਵਰਾ ਏ 'ਨਾਂ ਵਿਚ ਕੀ ਪਿਆ ਏ', ਪਰ ਮੈਂ ਤੁਹਾਨੂੰ ਹੁਣੇ ਸਾਬਤ ਕਰ ਦੇਣ ਲੱਗਾ ਹਾਂ ਕਿ 'ਨਾਂ' ਵਿਚ ਬਹੁਤ ਕੁੱਝ ਹੋ ਸਕਦਾ ਏ—

ਜਿਵੇਂ ਇਕ ਨਾਂ 'ਸਵਰਨ ਸਿੰਘ' ਨੂੰ ਹੀ ਲੈ ਲਓ, ਇਸ ਨਾਂ ਦਾ ਦੂਜਾ ਭਾਗ ਤਾਂ ਸਿਰਫ਼ ਇਹੋ ਦੱਸਦਾ ਏ ਕਿ ਇਸ ਨਾਂ ਵਾਲਾ ਪੁਰਸ਼ ਸਿੱਖ ਜਮਾਤ ਨਾਲ ਸਬੰਧ ਰੱਖਦਾ ਏ, ਪਰ ਨਾਂ ਤਾਂ ਅਸਲ ਵਿਚ ਪਹਿਲਾ ਹਿੱਸਾ ਵੀ ਹੈ ਸਵਰਨ, ਜਿਸ ਦਾ ਭਾਵ ਹੈ ਸ਼ੁੱਧ ਸਾਫ਼ ਸੁਨੈਹਿਰੀ ਚਮਕਦਾ ਕੰਚਨ ਜਾਂ ਸੋਨਾ।

ਜੇ ਏਹ ਨਾਂ ਕਿਸੇ ਇੱਕ ਇੱਕਲੇ ਦਾ ਹੁੰਦਾ ਤਾਂ ਵੀ ਦਰ ਗੁਜ਼ਰ ਕੀਤੀ ਜਾ ਸਕਦੀ ਸੀ, ਜਦੋਂ ਦੋ 'ਸੁਵਰਨ ਸਿੰਘ' ਹੋਣ, ਤੇ ਹੋਣ ਵੀ ਇਕੱਠੇ ਸਗੋਂ ਆਹਮੋ ਸਾਮ੍ਹਣੇ ਇੱਕ ਦੂਜੇ ਤੋਂ ਵੱਧ ਚੜ੍ਹ ਕੇ ਡਲ੍ਹਕਾਂ ਮਾਰਦੇ ਲਿਸ਼ਕਦੇ ਚਮਕਦੇ, ਤਾਂ ਏਹਨਾਂ ਤੋਂ ਕਿਵੇਂ ਅੱਖ ਚੁਰਾਈ ਜਾ ਸਕਦੀ ਏ।

ਇੱਕ ਨੇ 'ਜਸ-ਜੀਵਨ', ਚੋਂ ਇਕ ਖ਼ਿਆਲ ਸਾਮ੍ਹਣੇ ਰੱਖ ਲਿਆ, ਪੰਜ ਸੱਤ ਲੰਮੇ ਲੇਖ ਹਵਾਲਿਆਂ ਨਾਲ ਚਮਕਾ ਕੇ ਵਰਿਆਮ ਦੇ ਪਾਠਕਾਂ ਅੱਗੇ ਪੇਸ਼ ਕਰ ਦਿੱਤੇ, ਤਾਂ ਦੂਸਰੇ ਨੇ ਪ੍ਰੀਤਲੜੀ ਦੇ ਬਾਨੀ ਦੀ ਧਾਰਮਿਕਤਾ ਬਾਰੇ ਕਈ ਵੱਡ-ਆਕਾਰੀ ਲੇਖ ਓਹਦੇ ਜੀਵਨ ਚੋਂ ਗਵਾਹੀਆਂ ਦੇ ਕੇ ਪ੍ਰੀਤ ਪ੍ਰੇਮੀਆਂ ਦੇ ਪੜ੍ਹਨ ਗੋਚਰੇ ਲਿਖ ਧਰੇ।

ਇੱਕ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਂ ਆਸਰੇ ਕਿੰਨੀ ਸਾਰੀ ਇਤਿਹਾਸਕ ਸਾਮਗਰੀ ਇੱਕਤਰ ਕਰ ਕੇ ਸੰਭਾਲ ਧਰੀ ਏ, ਤਾਂ ਦੂਸਰੇ ਨੇ ਚੱਕਰਵਰਤੀ ਜੀ ਤੇ ਹੋਰ ਕਿੰਨੇ ਸਾਰੇ ਆਲਿਮਾਂ ਫ਼ਾਜ਼ਿਲਾਂ ਦੀਆਂ ਜੀਵਨੀਆਂ, ਕਿੱਥੋਂ ਤੇ ਕਿਵੇਂ ਤੱਥ ਲੱਭ ਕੇ, ਸੁੱਚੇ ਮੋਤੀ ਪਰੋ ਦਿੱਤੇ ਨੇ।

ਖਿਮਾ ਕਰਨਾਂ, ਦੋਹਾਂ 'ਸਵਰਨ ਸਿੰਘਾਂ' ਦਾ ਆਪਸੀ ਮੁਕਾਬਲਾ ਕਰਨ ਦਾ ਮੇਰਾ ਕੋਈ ਵਿਚਾਰ ਨਹੀਂ, ਏਹ ਕੰਮ ਕੋਈ ਜੋ ਓਹਨਾਂ ਦੀ ਹਮਸਰੀ ਕਰ ਸਕਦਾ ਹੋਵੇ, ਭਾਵੇਂ ਕਰ ਲਵੇ ਕਿਉਂਕਿ ਜਿੰਨੀ-ਜਿੰਨੀ ਮੱਥਾ-ਪੱਚੀ ਆਪਣੀ ਯਾਦਾਸ਼ਤ ਦੇ ਸਹਾਰੇ ਇਹ ਕਰ ਲੈਂਦੇ ਨੇ, ਮੇਰੇ ਵੱਸ ਦੀ ਗੱਲ ਨਹੀਂ।

ਇਹਨਾਂ ਦੋਹਾਂ ਦੇ ਲੇਖਾਂ ਤੋਂ ਮੁਤਾਸਰ ਹੋ ਕੇ ਇਕ ਵਾਰ ਮੈਂ ਵੀ ਸੋਚਿਆ ਕਿ ਦੋਹਾਂ ਬਾਰੇ ਵੱਖ-ਵੱਖ ਲੇਖ ਲਿਖ ਕੇ ਇਹਨਾਂ ਦੀ ਵਿਦਵਤਾ ਨੂੰ ਪਾਠਕਾਂ ਦੇ ਚੌਰਾਹੇ ਵਿਚ ਪੇਸ਼ ਕਰ ਦਿਆਂ, ਪਰ ਜਦੋਂ ਮੈਂ ਦੋਹਾਂ ਦੇ ਲੰਮ ਸਲੰਮੇ ਲੇਖਾਂ ਰੂਪੀ ਅਸਗਾਹ ਜੰਗਲ ਵਿਚ ਵਿਚਰਨਾ ਸ਼ੁਰੂ ਕੀਤਾ, ਮੈਨੂੰ ਬਾਹਰ ਨਿਕਲਣ ਵਾਸਤੇ ਕੋਈ ਪੱਗਡੰਡੀ ਕਿਤਿਉਂ ਲੱਭੀਓ ਈ ਨਾ, ਤਾਂ ਹਾਰ ਕੇ ਅੱਖਾਂ ਮੀਟ ਕੇ ਬਹਿ ਗਿਆ।

ਦੋਹਾਂ ਦੀਆਂ ਸੋਨ ਸੁਨੈਹਰੀ ਕਲਮਾਂ ਵਿਚੋਂ ਨਿਕਲੇ ਇਕ-ਇਕ ਅੱਖਰ ਦੀ ਸੋਨ ਸੁਗੰਧੀ 'ਵਰਿਆਮ ਦੇ ਪੰਨਿਆਂ ਚੋਂ ਲਪਟਾਂ ਪਈ ਮਾਰਦੀ ਏ। ਤਾਂ ਹੀ ਤੇ ਮੈਂ ਕਹਿ ਰਿਹਾਂ... ਨਾਂ ਵਿਚ ਬੜਾ ਕੁਝ ਹੁੰਦਾ ਏ। ਮੇਰੀ ਤਮੰਨਾ ਏ—ਅੱਲਾਹ ਕਰੇ ਜ਼ੋਰਿ ਕਲਮ ਔਰ ਜ਼ਿਆਦਾ।

*ਅਮਰਾਸਰ, ਸਿਰਸਾ*

# ਪ੍ਰਤੀਕਿਰਿਆ

ਤੁਹਾਡੀ ਪੁਸਤਕ 'ਖਿੱਲਰੇ ਪੱਤਰੇ' ਮਿਲ ਗਈ ਸੀ। ਉਸਦੇ ਮਿਲਣ ਮਗਰੋਂ ਦੋ ਰੀਵੀਊ ਵੀ ਅਖ਼ਬਾਰਾਂ ਵਿਚ ਪੜ੍ਹੇ ਸਨ। ਪਰ ਪੁਸਤਕ ਪੜ੍ਹੇ ਬਿਨਾਂ ਕੁਝ ਲਿਖਣਾ ਠੀਕ ਨਹੀਂ ਸੀ ਲਗਦਾ।

ਹੁਣ ਪੜ੍ਹਣ ਮਗਰੋਂ, ਵਰਿਆਮ ਸਿੰਘ ਸੰਧੂ ਦੇ ਲਿਖੇ ਸ਼ਬਦ ਅੱਖਰ ਅੱਖਰ ਠੀਕ ਜਾਪਦੇ ਹਨ। ਜੇ ਮੈਂ ਕੁਝ ਲਿਖਣਾ ਹੋਵੇ ਤਾਂ ਸੰਧੂ ਨਾਲੋਂ ਚੰਗਾ ਨਹੀਂ ਲਿਖ ਸਕਦਾ। ਉਹਨਾਂ ਪੁਸਤਕ ਦੇ ਹਰ ਪੱਖ ਉੱਤੇ ਆਪਣੇ ਵਿਚਾਰ ਲਿਖੇ ਹਨ।

ਏਨਾਂ ਹੀ ਹੋਰ ਕਹਿ ਸਕਦਾ ਹਾਂ ਕਿ ਤੁਸੀਂ ਖਿੱਲਰੇ ਪੱਤਰੇ ਜੋੜ ਕੇ ਜੋ ਜ਼ਿੰਦਗੀ ਦੇ ਦੁੱਖ ਸੁੱਖ ਦਾ ਸ਼ਬਦ-ਚਿਤ੍ਰ ਬਣਾਇਆ ਹੈ, ਉਹ ਬਹੁਤ ਪ੍ਰਭਾਵਸ਼ਾਲੀ ਤੇ ਬਹੁਰੰਗਾ ਹੈ। ਮੇਰੀ ਮੁਬਾਰਕ।

*ਗੁਰਦਿਆਲ ਸਿੰਘ*
*ਜੈਤੋ (ਫਰੀਦਕੋਟ)*

ooo

ਤੁਹਾਡੀ ਪੁਸਤਕ ਭਾਵੇਂ ਆਕਾਰ ਵਜੋਂ ਸੰਖੇਪ ਹੈ ਪਰ ਆਪਣੇ ਵਿਚ ਵਿਸਤ੍ਰਿਤ ਅਰਥ ਸਮੋਈ ਬੈਠੀ ਹੈ। ਪੰਜਾਬ ਦੇ ਉਜਾੜੇ ਦੀਆਂ ਬਾਰੀਕੀਆਂ ਨੂੰ ਸਮਝਣ ਲਈ, ਕੂਕਾ ਸੱਭਿਆਚਾਰ ਨੂੰ ਨੇੜਿਓਂ ਹੋ ਕੇ ਵੇਖਣ ਲਈ ਅਤੇ ਨਵੇਂ ਪੰਜਾਬ ਵਿਚ ਵਾਪਰਨ ਵਾਲੇ ਪਰਿਵਰਤਨਾਂ ਨੂੰ ਠੀਕ ਪ੍ਰਸੰਗ ਵਿਚ ਰੱਖਣ ਲਈ ਇਹ ਇਕ ਦਸਤਾਵੇਜ਼ੀ ਰਚਨਾ ਬਣ ਗਈ ਹੈ। ਫਿਰ ਤੁਹਾਡੀ ਸ਼ੈਲੀ ਦਾ ਨਿਵੇਕਲਾ ਅੰਦਾਜ਼ ਪਾਠਕ ਲਈ ਉਕਾਊ ਸਿੱਧ ਨਹੀਂ ਹੁੰਦਾ

*ਸੁਵਰਨ ਸਿੰਘ ਵਿਰਕ*
*-ਕਰੀਵਾਲਾ*

ooo

ਸਤਿ ਸ੍ਰੀ ਅਕਾਲ। ਮੈਨੂੰ ਆਪਣੀ ਨਵੀਂ ਛਪੀ ਕਿਤਾਬ 'ਖਿਲਰੇ ਪੱਤਰੇ' ਉਚੇਚੇ ਤੌਰ ਤੇ ਸਾਡੇ ਮੁਹਾਲੀ ਦੇ ਪਤੇ ਤੇ ਕੋਰੀਅਰ ਰਾਹੀਂ ਭੇਜਣ ਦਾ ਬਹੁਤ ਧੰਨਵਾਦ। ੩੧ ਮਾਰਚ ਨੂੰ ਕਿਤਾਬ ਤਾਂ ਮਿਲ ਗਈ ਸੀ ਪਰ ਦੋ ਦਿਨ ਬਾਦ ਦੋ ਅਪਰੈਲ ਨੂੰ ਇੰਗਲੈਂਡ ਵਾਪਸ ਆਉਣ ਦੇ ਰੁਝੇਵੇਂ ਕਾਰਨ ਮੁਹਾਲੀ ਪੜ੍ਹਣ ਦਾ ਟਾਈਮ ਨਹੀਂ ਮਿਲਿਆ। ਇੰਗਲੈਂਡ ਪਹੁੰਚਣ ਤੇ ਮੈਂ ਆਪ ਜੀ ਦੀ ਇਹ ਬੁੱਕ ਬੜੇ ਧਿਆਨ ਨਾਲ ਪੜ੍ਹੀ ਹੈ। Better Late than never ਭਾਵ ਦੇਰ ਆਮਦ ਦਰੁੱਸਤ ਆਮਦ। ਟਾਈਟਲ ਪੇਜ ਦੀ ਤਸਵੀਰ ਸੰਨ ਸੰਤਾਲੀ ਦੇ ਦੇਸ਼ ਦੀ ਵੰਡ ਦੇ ਦੁਖਾਂਤ ਭਰੇ ਕਾਂਡ ਦੀ ਮੂੰਹ ਬੋਲਦੀ ਤਸਵੀਰ ਹੈ। ਮੇਰੇ ਵੀਰ ਭੈਣਾਂ, ਬਜ਼ੁਰਗਾਂ ਜੋ ਸੰਤਾਲੀ ਦੇ ਤੇ ਪਹਿਲੇ ਦੇ ਜਮਪਲ ਹਨ ਉਹ ਇਸ ਕਿਤਾਬ ਨੂੰ ਪੜ੍ਹ ਕੇ ਆਪਣੀ ਯਾਦਾਂ ਦੀ ਪਿਟਾਰੀ ਨੂੰ ਖੋਲ੍ਹ ਕੇ ਦੇਖ ਸਕਦੇ ਹਨ ਕਿ ਉਸ ਸਮੇਂ ਵੰਡ ਤੋਂ ਪਹਿਲਾਂ ਪਿੰਡਾਂ ਅਤੇ ਸ਼ਹਿਰਾਂ ਵਿਚ ਵੀ ਲੋਕ ਕਿੰਨੇ ਸੁਖਾਵੇਂ ਤੇ ਖੁਸ਼ਗਵਾਰ ਮਾਹੌਲ ਵਿਚ ਰਹਿੰਦੇ ਸਨ। ਲੋਕੀ ਆਪਣੇ ਆਪਣੇ ਧਰਮ ਵਿਚ ਰਹਿੰਦੇ ਹੋਏ ਇਕ ਦੂਜੇ ਦਾ ਸਤਿਕਾਰ ਕਰਦੇ ਸਨ ਤੇ ਪਰੇਮ ਪਿਆਰ ਨਾਲ ਰਹਿੰਦੇ ਸੀ। ਔਖੇ ਵੇਲੇ ਇਕ ਦੂਜੇ ਤੋਂ ਜਾਨ ਵਾਰਨ ਲਈ ਤਿਆਰ ਹੁੰਦੇ ਸੀ। ਪਤਾ ਨਹੀਂ ਧਰਮ ਦੇ ਨਾਂ ਤੇ ਲੋਕੀ ਇਕ ਦੂਜੇ ਨਾਲ ਕਿਉਂ ਲੜੀ ਜਾ ਰਹੇ ਹਨ ਤੇ ਇਹ ਲੜਾਈ (ਧਰਮ ਦੇ ਨਾਂ ਦੀ) ਕਦੋਂ ਤਕ ਚਲਦੀ ਰਹੇਗੀ? "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦੇ ਅਸੂਲ ਨੂੰ ਕਿਉਂ ਨਹੀਂ ਆਪਨਾਉਂਦੇ। ਹਰ ਧਰਮ ਦੇ ਮੰਨਣ ਵਾਲਿਆਂ ਨੂੰ ਗੁਰਬਾਣੀ ਦੀ ਇਸ ਤੁਕ ਤੇ ਅਮਲ ਕਰਨਾ ਚਾਹੀਦਾ ਹੈ : "ਸਰਬ ਧਰਮ ਮੋਂ ਸ੍ਰੇਸ਼ਟ ਧਰਮ, ਹਰਿ ਕੋ ਨਾਮ ਜਪੁ ਨਿਰਮਲ ਕਰਮ" ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਉਪਦੇਸ਼ ਵਿਚ ਕਈ ਵਾਰ ਸੁਣਿਆ ਹੈ ਕਿ ਆਪਣੇ ਧਰਮ ਵਿਚ ਪੱਕੇ ਰਹੋ ਤੇ ਦੂਜਿਆਂ ਦੇ ਧਰਮ ਦਾ ਸਤਿਕਾਰ ਕਰੋ। ਜੇ ਦੂਜਿਆਂ ਲਈ ਸਤਿਕਾਰ ਹੋਵੇਗਾ ਤੇ ਨਫਰਤ ਆਪੇ ਖਤਮ ਹੋ ਜਾਏਗੀ ਤੇ ਸਾਰੀ ਲੋਕਾਈ ਸੁਖੀ ਵੱਸੇਗੀ।

ਸੰਨ ਸੰਤਾਲੀ ਦੀ ਦੇਸ਼ ਦੀ ਵੰਡ ਇਕ ਕਾਣੀ ਵੰਡ ਸੀ ਜੋ ਮਜ਼ਹਬ ਤੇ ਧਰਮ ਦੇ ਆਧਾਰ ਤੇ ਕੀਤੀ ਗਈ ਜੋ ਬੜੀ ਗੈਰ ਕੁਦਰਤੀ ਵੰਡ unnatural division ਸੀ, ਜਿਸ ਦੇ ਸਿੱਟੇ ਦੇਸ਼ ਲਈ ਆਮ ਕਰਕੇ ਤੇ ਪੰਜਾਬੀਆਂ ਲਈ ਖਾਸ ਕਰਕੇ ਬੜੇ ਭਿਆਨਕ ਨਿਕਲੇ। "ਕਿਸੇ ਨੇ ਪੰਜਾਂ ਪਾਣੀਆਂ ਵਿਚ ਦਿੱਤਾ ਜ਼ਹਿਰ ਰਲਾ", ਇਕ ਦੂਜੇ ਨਾਲ ਗਲਵਕੜੀਆਂ ਪਾ ਕੇ ਰਹਿਣ ਵਾਲੇ ਲੋਕੀ ਕਿਵੇਂ ਇਕਦਮ ਇਕ ਦੂਜੇ ਦੇ ਖੂਨ ਦੇ ਪਿਆਸੇ ਹੋ ਗਏ।

ਆਪ ਨੇ 'ਖਿਲਰੇ ਪੱਤਰੇ' ਲਿਖ ਕੇ ਇਕ ਯੁੱਗ ਦੇ ਇਤਿਹਾਸ ਨੂੰ ੧੨੦ ਪੰਨਿਆਂ ਦੀ ਕਿਤਾਬ ਵਿਚ ਬੜੇ ਸੁਚੱਜੇ ਢੰਗ ਨਾਲ ਬੰਦ ਕਰ ਦਿੱਤਾ ਹੈ। ਇਸ ਤਰਾਂ ਜਾਪਦਾ ਹੈ ਜਿਸ ਤਰਾਂ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰ ਲਿਆ ਹੈ। ਆਪ ਨੇ 'ਖਿਲਰੇ ਪੱਤਰੇ' ਵਿਚ ਆਪਣੇ ਪਿੰਡ ਦੇ ਦੀ ਰੂਸ

ਵਾਲੇ ਬਾਬੇ ਦੀ ਗੱਲ ਕੀਤੀ ਹੈ ਜੋ ਆਪਣੀ ਦਸਾਂ ਨੌਂਹਾਂ ਦੀ ਕਮਾਈ ਕਰਕੇ ਸਾਧ ਸੰਗਤ ਦੇ ਭਲੇ ਲਈ ਮੇਲਾ ਕਰਵਾਉਂਦਾ ਸੀ। ਮੈਨੂੰ ਵੀ ਉਸ ਵੇਲੇ ਦੇ ਸਤਿਗੁਰ ਰਾਮ ਸਿੰਘ ਜੀ ਦੇ ਸਿਖਾਂ ਦੇ ਆਹਾਰ ਤੇ ਵਿਹਾਰ ਬਾਰੇ ਜੋ ਬੜਾ ਸੱਚਾ ਤੇ ਸੁੱਚਾ ਸੀ ਕੁਝ ਯਾਦ ਆਇਆ ਹੈ ਜੋ ਇਸ ਤਰਾਂ ਹੈ - ਸਾਡਾ ਪਿੰਡ ਬਸਰਾ ਜ਼ਿਲਾ ਸਿਆਲਕੋਟ ਦੜਪ ਦੇ ਇਲਾਕੇ ਵਿਚ ਸੀ, ਸਾਡੇ ਵੱਡੇ ਵਡੇਰਿਆਂ ਨੇ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਵੇਲੇ ਹੀ ਨਾਮਧਾਰੀ ਸਿਖੀ ਨੂੰ ਧਾਰਨ ਕਰ ਲਿਆ ਸੀ ਤੇ ਸਾਡੇ ਟੱਬਰ ਦੀ ਅਲ 'ਸਿੱਖਾਂ ਦਾ ਟੱਬਰ' ਪੈ ਗਈ ਸੀ। ਉਸ ਵੇਲੇ ਸਿਖ ਸਾਧ ਸਾਡੇ ਘਰ ਆਉਂਦੇ ਰਹਿੰਦੇ ਸੀ ਤੇ ਸਾਡੇ ਬਜ਼ੁਰਗਾਂ ਨੂੰ ਸੇਵਾ ਕਰ ਕੇ ਬੜਾ ਆਨੰਦ ਆਉਂਦਾ ਸੀ, ਜਿਸ ਦਿਨ ਜਾਂ ਕੁਝ ਦਿਨ ਕੋਈ ਸਾਧ ਸੰਤ ਨਾ ਆਵੇ ਤਾਂ ਉਦਾਸ ਹੋ ਜਾਂਦੇ। ਰਾਹੀ ਮੁਸਾਫਰ ਵੀ ਰਾਤ ਕੱਟ ਲੈਂਦੇ ਸੀ ਸਾਡੇ ਘਰ। ਦੱਸਦੇ ਸਨ ਕਿ ਇਕ ਵਾਰ ਇੱਕ ਰਾਹੀ ਰਾਤ ਕੱਟਣ ਲਈ ਸਾਡੇ ਬਾਪੂ ਜੀ ਪਾਸ ਠਹਿਰਿਆ। ਰਾਹੀ ਨੂੰ ਪਰਸ਼ਾਦ ਪਾਣੀ ਛਕਾ ਕੇ ਉਸ ਲਈ ਰਾਤ ਆਰਾਮ ਕਰਨ ਲਈ ਮੰਜੀ ਬਿਸਤਰਾ ਹਵੇਲੀ ਵਿਚ ਲਾ ਦਿਤਾ। ਜਦੋਂ ਸਵੇਰ ਹੋਈ ਤਾਂ ਬਾਪੂ ਜੀ ਦੇਖਿਆ ਕਿ ਉਹ ਰਾਹੀ ਤਾਂ ਕਿਤੇ ਰਾਤ ਦੇ ਹਨੇਰੇ ਵਿਚ ਹੀ ਸਣੇ ਬਿਸਤਰੇ ਚਲਾ ਗਿਆ ਹੈ। ਜਿਸ ਤੇ ਬਾਪੂ ਜੀ ਨੇ ਇਕ ਹੌਕਾ ਜਿਹਾ ਭਰ ਕੇ ਕਿਹਾ ਕਿ ਉਹ ਭੜਵਾ ਰਾਹੀ ਕਿੰਨਾ ਕਾਹਲਾ ਪਿਆ ਜੋ ਬਿਸਤਰਾ ਲੈ ਕੇ ਚਲਾ ਗਿਆ, ਮੈਂ ਤੇ ਉਸ ਨੂੰ ਜੁੱਤੀ ਵੀ ਲੈ ਕੇ ਦੇਣੀ ਸੀ। ਸੋ ਇਸ ਤਰਾਂ ਦੇ ਸਨ ਉਸ ਵੇਲੇ ਦੇ ਧਰਮੀ ਲੋਕ ਜੋ ਦਸਾਂ ਨਹੁੰਆਂ ਦੀ ਸੱਚੀ ਤੇ ਸੁੱਚੀ ਕਿਰਤ ਕਰ ਕੇ ਸਤਿਗੁਰ ਦੇ ਹੁਕਮ ਅਨੁਸਾਰ ਪੁਨ ਦਾਨ ਕਰ ਕੇ, ਗਰੀਬ ਗੁਰਬੇ ਦੀ ਸਹਾਇਤਾ ਕਰਦੇ ਤੇ ਆਪਣੀ ਕਮਾਈ ਨੂੰ ਸਫਲ ਕਰਨ ਲਈ ਮੇਲੇ ਕਰਾਂਦੇ।

ਵਰਿਆਮ ਪਰਚੇ ਵਿਚ ਛਪਣ ਵਾਲੇ ਗੀਤਾਂ, ਗਜ਼ਲਾਂ, ਕਹਾਣੀਆਂ ਰਾਹੀਂ ਸਮਾਜਕ ਕੁਰੀਤੀਆਂ, ਭਰੂਣ, ਭਰਿਸ਼ਟਾਚਾਰ, ਦਾਜ ਦਹੇਜ ਲੈਣ ਦੀ ਲਾਹਨਤ, ਲਾਲਚ, ਨਸ਼ਿਆਂ ਵਿਚ ਰੁੜਦੀ ਜਾਂਦੀ ਨੌਜਵਾਨ ਪੀੜ੍ਹੀ, ਧਰਮ ਤੇ ਸਿਆਸਤ ਵਿਚ ਆ ਰਿਹਾ ਨਿਘਾਰ ਇਤਿਆਦ ਬਾਰੇ ਪਾਠਕਾਂ ਨੂੰ ਜਾਣੂੰ ਕਰਾਇਆ ਜਾਂਦਾ ਹੈ। ਇਸ ਦੇ ਨਾਲ ਹੀ ਨਾਮਧਾਰੀ ਪੰਥ ਬਾਰੇ ਬੜੇ ਹੀ ਖੋਜ ਭਰੇ ਲੇਖਾਂ ਰਾਹੀਂ ਸਮੁੱਚੇ ਸਮਾਜ ਨੂੰ ਪੰਜਾਬੀਆਂ ਤੇ ਦੇਸ਼ ਵਾਸੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਗਏ ਨਾਮਧਾਰੀ ਪੰਥ ਦੀਆਂ ਸੇਵਾਵਾਂ ਧਰਮ ਤੇ ਦੇਸ਼ ਦੀ ਆਜ਼ਾਦੀ ਵਾਸਤੇ ਯੋਗਦਾਨ ਬਾਰੇ ਜਾਣੂੰ ਕਰਾਇਆ ਜਾ ਰਿਹਾ ਹੈ। ਹੋਰ ਬਹੁਤ ਕੁਝ ਇਸ ਮਨੁੱਖੀ ਜੀਵਨ ਨੂੰ ਸੌਖਾ ਤੇ ਸੁਖੀ ਤੇ ਸਫਲ ਕਰਨ ਲਈ ਲਿਖਿਆ ਹੁੰਦਾ ਹੈ। ਸਮੁੱਚੇ ਤੌਰ ਤੇ ਵਰਿਆਮ ਪਰਚੇ ਦਾ ਸਾਰਾ 'ਮੈਟਰ' ਬੜਾ ਉਚ ਪੱਧਰ ਦਾ ਹੈ। ਉਹ ਸਾਰੇ ਲਿਖਾਰੀ ਜੋ ਵਰਿਆਮ ਪੇਪਰ ਨੂੰ ਆਪਣੀਆਂ ਲਿਖਤਾਂ ਰਾਹੀਂ ਸਜਾਉਂਦੇ ਹਨ ਧੰਨਵਾਦ ਦੇ ਪਾਤਰ ਹਨ। On the whole 'Monthly Wariam' gives value for money, I pray for its enlarged circulation. ਵਰਿਆਮ ਦੇ ਪਾਠਕਾਂ ਦਾ ਘੇਰਾ ਹੋਰ ਵਿਸ਼ਾਲ ਹੋਵੇ ਤੇ ਵਰਿਆਮ ਉਨਤੀ ਦੇ ਰਸਤੇ ਤੇ ਵਧਦਾ ਚਲਾ ਜਾਏ। ਇਹੋ ਮੇਰੀ ਦਿਲੀ ਕਾਮਨਾ ਹੈ।

ਆਪ ਸਤਿਗੁਰੂ ਜਗਜੀਤ ਜੀ ਮਹਾਰਾਜ ਦੀ ਬਖਸ਼ਿਸ਼ ਦੁਆਰਾ ਪੰਜਾਬੀ ਸਾਹਿਤ, ਪੰਜਾਬੀ ਸਮਾਜ, ਦੇਸ਼ ਤੇ ਸਮੁਚੀ ਮਾਨਵਤਾ ਦੀ ਸੇਵਾ ਵਰਿਆਮ ਪੇਪਰ ਰਾਹੀ ਕਰਦੇ ਰਹੋ।

Best of Luck and Best Wishes.

*ਬਚਿੱਤ ਸਿੰਘ ਬਸਰਾ*
*ਲੈਸਟਰ (ਯੂ.ਕੇ)*

o o o

ਜੂਨ ਮਹੀਨੇ ਦੇ ਅੰਕ ਵਿਚ ਅਮਰ ਭਾਰਤੀ ਹੋਰਾਂ ਦਾ ਲੇਖ ਉਹਨਾਂ ਦੀ ਯਾਦ ਤਾਜ਼ਾ ਕਰਵਾ ਗਿਆ। ਪੜ੍ਹ ਕੇ ਚਿਤ ਵਿੱਚ ਲੇਖ ਦਾ ਰਸ ਦੇਰ ਤੱਕ ਬਣਿਆ ਰਿਹਾ।

ਇਸ ਦੇ ਇਲਾਵਾ ਟਾਈਟਲ ਪੇਜ 'ਤੇ ਸੁਖਵੰਤ ਦੀ ਗ਼ਜ਼ਲ ਦਾ ਹਰ ਸ਼ੇਅਰ ਬਾਮਾਇਨੇ ਲਗਾ। ਉਹਨਾਂ ਕੋਲ ਚੰਗਾ ਖ਼ਜ਼ਾਨਾ ਹੈ ਇਹਨਾਂ ਦਾ, ਪਰ ਛਪਵਾਉਂਦੇ ਘੱਟ ਹਨ।

ਇਸੇ ਸੱਜਣ ਦਾ ਡੀਜ਼ਾਇਨ ਕੀਤਾ 'ਟਾਈਟਲ ਪੇਜ' ਚੰਗਾ ਹੁੰਦਾ ਹੈ।

ਤੁਹਾਡੀ ਮਿਹਨਤ ਤੁਹਾਨੂੰ ਮੁਬਾਰਕ

*ਜਗਤਾਰ ਜੀਤ . ਦਿੱਲੀ*

o o o

'ਖਿੱਲਰੇ ਪੱਤਰੇ' ਪੁਸਤਕ ਪ੍ਰਾਪਤ ਹੋਈ। ਮੈਂ ਕੁਝ ਕਾਂਡ ਪੜ੍ਹੇ ਹਨ। ਜਲੰਧਰ ਸ਼ਹਿਰ ਦੀ ਇਹ ਪੁਸਤਕ ਸਭਿਆਚਾਰਕ ਦਰਪਨ ਹੈ। ਬਹੁਤ ਵਧੀਆ ਢੰਗ ਨਾਲ ਆਪਣੇ ਆਪੇ ਨੂੰ ਪਿੱਠ ਭੂਮੀ ਵਿੱਚ ਰੱਖ ਕੇ ਸਮਾਜਿਕ ਸੰਵਾਦ ਨੂੰ ਉਭਾਰਿਆ ਹੈ। ਚੰਗੀ ਸਵੈਜੀਵਨੀ ਦੀ ਝਲਕ ਹੈ ਤੁਹਾਡੀ ਇਹ ਕਿਤਾਬ।

'ਵਰਿਆਮ' ਦੀ ਭੂਮਿਕਾ ਪ੍ਰਸ਼ੰਸਾ ਯੋਗ ਹੈ। ਪੰਜਾਬੀ

ਸਾਹਿਤ ਅਤੇ ਸੱਭਿਆਚਾਰ ਨੂੰ ਸਾਰਥਕਤਾ ਪ੍ਰਦਾਨ ਕਰਨ ਵਾਲਾ ਪਰਚਾ ਹੈ। ਬਹੁਤ ਕੁੱਝ ਜ਼ਰੂਰੀ ਅਤੇ ਨਿਵੇਕਲਾ ਪੜ੍ਹਣ ਨੂੰ ਮਿਲ ਜਾਂਦਾ ਹੈ।

ਤੁਹਾਡਾ ਸੰਪਾਦਕੀ ਖਿੱਚਦਾ ਹੈ।

*ਹਰਮਿੰਦਰ ਸਿੰਘ ਬੇਦੀ*
*ਹਿੰਦੀ ਵਿਭਾਗ*
*ਗੁਰੂ ਨਾਨਕ ਯੂਨੀਵਰਸਿਟੀ ਅੰਮ੍ਰਿਤਸਰ*

ਜੁਲਾਈ ਦਾ ਪਰਚਾ ਮਿਲ ਗਿਆ ਧੰਨਵਾਦ। ਮਾਸਟਰ ਨਿਹਾਲ ਸਿੰਘ ਜੀ ਦੀ ਨਿੱਘੀ ਯਾਦ ਭਰਿਆ ਲੇਖ ਪੜ੍ਹ ਕੇ ਇਕ ਕਮੀ ਬੜੀ ਲਗੀ ਕਿ ਆਪ ਨੇ ਮਾਸਟਰ ਜੀ ਦੀ ਕੋਈ ਫੋਟੋ ਨਹੀਂ ਛਾਪੀ। ਮਾਸਟਰ ਜੀ ਨਾਲ ਮੇਰਾ ਇਕ ਵਾਰੀ ੯ ਮਈ ੧੯੯੯ ਨੂੰ ਗੁਰਦਵਾਰਾ ਰਮੇਸ਼ ਨਗਰ ਵਿੱਚ ਮੇਲ ਹੋਇਆ ਸੀ ਉਥੇ ਹੀ ਪਤਾ ਲਗਾ ਕਿ ਉਹ ਮਹਾਨ ਵਿਅਕਤੀ ਹੀ ਮੇਰੇ ਮਾਮੇ ਦੀ ਬੇਟੀ ਦਾ ਸਸੁਰ ਹੈ। ਉਨ੍ਹਾਂ ਦਾ ਛੋਟਾ ਬੇਟਾ ਚਰਨਜੀਤ ਸਾਡੇ ਮੰਝਲੇ ਮਾਮੇ ਦਾ ਦਾਮਾਦ ਹੈ। ਉਸ ਦਿਨ ਉਨ੍ਹਾਂ ਦੇ ਘਰ ਵੀ ਗਏ ਤੇ ਤਤਕਾਲੀ ਸੱਜਰ ਛਪੀਆਂ ਪੁਸਤਕਾਂ ਬਾਰੇ ਉਨ੍ਹਾਂ ਦੀ ਉਤਹਸ਼ਾਹ ਵਰਧਕ ਅਸੀਸਾਂ ਲਈਆ। ਹੁਣ ਉਨ੍ਹਾਂ ਦੀ ਅਧੂਰੀ ਕਹਾਣੀ ਨੂੰ ਪੂਰਨ ਕਰਕੇ ਛਾਪਣ ਦਾ ਉਪਰਾਲਾ ਵੀ ਹੋਣਾ ਚਾਹੀਦਾ ਹੈ। ਪੰਡੋਹ ਦੇ ਵਿਦਿਅਕ ਸੰਮੇਲਨ ਵਿਚ ਆਪ ਜੀ ਬਾਰੇ ਪਤਾ ਕੀਤਾ ਤੇ ਨਿਰਾਸਾ ਹੋਈ। ਏਡੇ ਵੱਡੇ ਪੱਧਰ ਦੇ ਮੇਲੇ ਤੇ ਨਾਮਧਾਰੀ ਦਰਬਾਰ ਨਾਲ ਜੁੜੀਆਂ ਅਖ਼ਬਾਰਾਂ ਦੇ ਪ੍ਰਚਾਰ ਪ੍ਰਸਾਰ ਦਾ ਕੋਈ ਉਪਰਾਲਾ ਨਾ ਦੇਖ ਕੇ ਵੀ ਨਿਰਾਸਾ ਹੋਈ। ਬੁੱਕ ਸਟਾਲ ਵਿਚ ਵੀ ੨੫/੦੬ ਨੂੰ ਰਹਿਦ ਖੂੰਦ ਹੀ ਨਜ਼ਰ ਆਈ। ਕੀ ਨਾਮਧਾਰੀ ਦਰਬਾਰ ਦੇ ਪ੍ਰਚਾਰ ਵਿਭਾਗ ਨੂੰ ਸੰਗਠਿਤ ਕਰਨ ਦੀ ਲੋੜ ਨਹੀਂ ? ਮਾਸਟਰ ਜੀ ਦੀ ਸਾਰੀ ਲਿਖਤੀ ਸੇਵਾ ਨੂੰ ਇੱਕ ਪੁਸਤਕ ਵਿਚ ਸੰਗ੍ਰਹਿਤ ਛਾਪਿਆ ਜਾਵੇ ਤਾਂ ਨਾਮਧਾਰੀ ਦਰਬਾਰ ਦੇ ਪ੍ਰਕਾਸ਼ਨਾ ਵਿਚ ਵਾਧਾ ਹੋਵੇਗਾ ਤੇ ਜਗਿਆਸੂ ਸੁਖੀ ਹੋਣਗੇ। ਵਿਦਿਅਕ ਸੰਮੇਲਨਾਂ ਤੇ ਹੋਰ ਮੇਲਿਆਂ ਵਿਚ ਪੁਸਤਕਾਂ ਤੇ ਪਰਚਿਆਂ ਪ੍ਰਤੀ ਰੁਚੀ ਵਧਾਉਣ ਲਈ ਵਿਉਂਤ ਬੱਧੀ ਹੋਣੀ ਚਾਹੀਦੀ ਹੈ ਜੋ ਤੁਸੀਂ ਆਪਣੇ ਪ੍ਰਭਾਵ ਤੇ ਅਨੁਭਵ ਨਾਲ ਸੰਗਠਿਤ ਤੇ ਸੰਸਥਾਤਮਕ ਬਣਾ ਸਕਣ ਵਿਚ ਸਮਰਥ ਹੋ। ਅਜੇ ਵਿਰਾਮ- ਧੰਨਵਾਦ ਸਹਿਤ

*ਕਰਤਾਰ ਸਿੰਘ ਨੀਲਧਾਰੀ*
*162- ਏ ਗਰੇਨ ਮਾਰਕੀਟ*
*ਮਧਿਆ ਮਾਰਗ ਚੰਡੀਗੜ੍ਹ*

ਨਾਮਧਾਰੀ ਪਰਿਵਾਰਾਂ 'ਚ ਜਾਣ ਦਾ ਸਬੱਬ ਬਣਿਆ ਹੀ ਰਹਿੰਦਾ ਹੈ। ਸੋ ਉਥੋਂ ਤੁਹਾਡਾ ਮੈਗਜ਼ੀਨ ਕਈ ਵਾਰ ਸਿਰਫ ਇੱਕ ਝਪਕ ਤੱਕ ਹੀ ਪੜ੍ਹਨ ਨੂੰ ਮਿਲਦਾ ਹੈ। ਜੇ ਕਿਸੇ ਸੰਤ ਜੀ ਨੂੰ ਕਹੀਏ ਕਿ ਮੈਂ ਪੜ੍ਹਨ ਵਾਸਤੇ ਲਿਜਾ ਰਿਹਾ ਹਾਂ ਤਾਂ ਅੱਗੋਂ ਕਹਿ ਛਡਦੇ ਹਨ ਅਜੇ ਪੜ੍ਹਿਆ ਨਹੀਂ। ਐਤਕੀਂ ਬਾਪੂ ਜੀ (ਮਾਸਟਰ ਅਮਰੀਕ ਸਿੰਘ) ਦਾ ਮੈਗਜ਼ੀਨ (ਅੰਕ ਜੂਨ ੨੦੦੫) ਡਾਕੀਆ ਮੈਨੂੰ ਹੀ ਦੇ ਗਿਆ। ਵਾਹਵਾ ਪੜ੍ਹਿਆ, ਵਧੀਆ ਲੱਗਿਆ, ਜਿਵੇਂ ਕਿ ਸੁਖਬੀਰ ਦਾ ਖ਼ਤ ਜਿਹਨਾਂ ਨੂੰ 'ਵਰਿਆਮ' ਨੇ ਤਨਾਅ ਭਰੇ ਸ਼ਹਿਰ 'ਚ ਤਾਜ਼ਗੀ ਮਹਿਸੂਸ ਕਰਵਾਈ ਹੈ। ਉਸ ਤਰ੍ਹਾਂ ਮੈਂ ਵੀ ਪੜ੍ਹਕੇ ਗਦ ਗਦ ਹੋ ਉਠਿਆ। ਡਾ. ਤੇਜਵੰਤ ਮਾਨ ਹੁਰਾਂ ਦੀ ਕਵਿਤਾ 'ਕਿਰਤ ਦੀ ਮੌਤ' ਵਿਅਕਤੀ ਦੇ ਨਿਜੀ, ਰੋਜ਼ ਮਰ੍ਹਾ ਤੇ ਆਪਣੇ ਆਪ ਨੂੰ ਕਰਜ਼ਾਈ ਕਰਨ ਦੇ ਬਾਵਜੂਦ ਵੀ ਐਸ਼ੋ ਇਸ਼ਰਤ ਦੀ ਜ਼ਿੰਦਗੀ ਤੇ ਸਿੱਧਾ ਕਟਾਕਸ਼ ਹੈ। ਨਾਲੋ ਨਾਲ ਸਰਕਾਰਾਂ ਵਲੋਂ ਦਿੱਤੀ ਜਾ ਰਹੀ 'ਝੂਠੀ ਮੱਦਦ' ਕਿਸਾਨ ਦੇ ਜੀਵਨ 'ਚ ਅੰਕੜਾਂ ਦਾ ਹੀ ਰਸਤਾ ਬਣਦੀ ਹੈ। ਚਰਨ ਸੀਚੇਵਾਲਵੀ ਦੀਆਂ ਗ਼ਜ਼ਲਾਂ ਵੀ ਕਮਾਲ ਸਨ। ਪਰ ਖਾਸ ਕਰ ਕੇ 'ਪ੍ਰਤੀਕਿਰਿਆ ਕਾਲਮ ਤੇ ਨਜ਼ਰ ਮਾਰਨੀ ਜ਼ਰੂਰੀ ਹੈ, ਕਿਉਂਕਿ ਪ੍ਰਤੀਕਿਰਿਆ ਆਮ ਪਾਠਕਾਂ ਵਲੋਂ ਨਹੀਂ ਆ ਰਹੀ ਜਿਸ ਤਰ੍ਹਾਂ ਤੁਸਾਂ ਵੀ ਮੰਗ ਕੀਤੀ ਹੈ। ਇਸ ਅੰਕ 'ਚ ਪ੍ਰਤੀਕਿਰਿਆ ਕਰਨ ਵਾਲੇ ਵਿਅਕਤੀ ਕਿਸੇ ਵੀ ਜਾਣ-ਪਹਿਚਾਣ ਦੇ ਮੁਥਾਜ ਨਹੀਂ। ਸਾਰੇ ਹੀ ਨਾਮਵਰ ਵਿਅਕਤੀ ਜਾਂ ਕਿਸੇ ਸਾਹਿਤਕ ਅਦਾਰੇ ਨਾਲ ਜੁੜੇ ਹੀ ਸੱਜਣ ਹਨ। ਕਿਤੇ ਅਦਾਰਾ ਵਰਿਆਮ ਆਮ ਪਾਠਕਾਂ ਦੀ ਪਹੁੰਚ ਤੋਂ ਦੂਰ ਤਾਂ ਨਹੀਂ ? ਆਮ ਪਾਠਕ ਦੀ ਪ੍ਰਸੰਸਾ ਜਾਂ ਆਲੋਚਨਾ ਹੀ ਪੇਪਰ ਲਈ ਜ਼ਿਆਦਾ ਲਾਹੇਵੰਦ ਸਾਬਿਤ ਹੁੰਦੀ ਹੈ। ਲਿੰਕ ਦੀ ਜਗ੍ਹਾ ਪਾਠਕਾਂ ਦੀ ਗਿਣਤੀ ਜ਼ਿਆਦਾ ਬਣਾਉ।

*—ਪਵਨ ਧੌਲਾ*
*ਏਲਨਾਬਾਦ, ਹਰਿਆਣਾ*

ਵਰਿਆਮ ਮਈ ਅੰਕ ਪੜ੍ਹ ਦੇਖ ਕੇ ਪਤਾ ਚਲਿਆ ਹੈ ਕਿ 'ਖਿੱਲਰੇ ਪੱਤਰੇ' ਰਿਲੀਜ਼ ਹੋ ਗਈ ਹੈ। ਮੇਰੀ ਵੀ ਇਹ ਰੀਝ ਸੀ ਕਿ ਆਪ ਦੀਆਂ ਸੁੰਦਰ ਲਿਖਤਾਂ ਦੀ ਪੁਸਤਕ ਛਪੇ। ਮੈਂ ਕਈ ਵਾਰੀ ਆਪ ਜੀ ਨੂੰ ਬੇਨਤੀ ਕਰ ਚੁੱਕਾ ਸਾਂ। ਖ਼ੈਰ ਚੰਗਾ ਹੋਇਆ ਹੈ ਇਹ ਕਾਰਜ! ਮੇਰੇ ਵੱਲੋਂ ਮੁਬਾਰਕ ਕਬੂਲੋ। ਹਾਂ ਸੱਚ! ਜਿਹੜੇ ਤੁਸਾਂ ਸਫ਼ਰਨਾਮੇ ਲਿਖੇ ਸਨ, ਉਹਨਾਂ ਦਾ ਕੀ ਬਣਿਆ ? ਉਹ ਵੀ ਪ੍ਰਕਾਸ਼ਿਤ ਕਰੋ!

ਬਹੁਤ ਸਤਿਕਾਰ ਨਾਲ

*ਨਿੰਦਰ ਘੁਗਿਆਣਵੀ*

*ਪਿੰਡ-ਡਾਕ ਘੁਗਿਆਣਾ (ਫਰੀਦਕੋਟ)*

ੋ ੋ ੋ

ਮਈ ਦਾ ਵਰਿਆਮ ਪੁੱਜਿਆ, ਬੜਾ ਹੀ ਸ਼ਾਨਦਾਰ ਦਰਸ਼ ਲੈ ਹਾਜ਼ਰ ਹੋਇਆ। ਖਿੱਲਰੇ-ਪੱਤਰੇ ਸਤਿਗੁਰਾਂ ਨੂੰ ਭੇਟਦਿਆਂ ਤੁਹਾਨੂੰ ਤੱਕਿਆ। ਸੱਚ ਮੁੱਚ ਹੀ ਜਿਵੇਂ ਇਹ ਪੱਤਰ ਸਿਮਟ ਕੇ ਸਤਿਗੁਰਾਂ ਦੀ ਸਪੁਰਦਗੀ ਵਿੱਚ ਆ ਗਏ ਹੋਣ।

ਇਹ ਤੇ ਪੜ੍ਹ ਕੇ ਹੀ ਪਤਾ ਲੱਗ ਸਕੇਗਾ, ਕਿ ਇਸ ਦੇ ਸਰਲ ਤੇ ਸਚੇਰੇ ਲੇਖਕ ਦੀ ਤਖੇਰੀ ਤੱਕ ਨੇ ਸਾਨੂੰ ਕਿੰਨਾ ਕੁ ਕੁਝ ਤਕਾਇਆ ਹੈ। ਐਸ ਵੇਲੇ ਬੜੀ ਦੂਰੋਂ ਮੈਂ ਹਾਰਦਿਕ ਵਧਾਈ ਹੀ ਭੇਜ ਸਕਦਾ ਹਾਂ ਜ਼ਰੂਰ ਸਵੀਕਾਰਨੀ।

*ਦਲਬੀਰ ਸਿੰਘ ਤਰਸ*

*ਅਸਟਰੇਲੀਆ।*

ੋ ੋ ੋ

ਆਪ ਜੀ ਦੀ ਪੁਸਤਕ 'ਖਿੱਲਰੇ-ਪੱਤਰੇ' ਬਹੁਤ ਵਧੀਆ ਲਗੀ। ਪੜ੍ਹਦਿਆਂ ਪਾਠਕ ਲੇਖਕ ਦੇ ਨਾਲ ਨਾਲ ਤੁਰਦਾ ਮਹਿਸੂਸ ਕਰਦਾ ਹੈ। ਸਾਡੀ ਵਧਾਈ ਕਬੂਲ ਕਰਨਾ।

*ਸੂਬਾ ਸੁਰਿੰਦਰ ਕੌਰ ਖਰਲ, ਰੋਪੜ*

ਤੁਹਾਡਾ ਭੇਜਿਆ 'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਐਸਾ ਸੰਤੁਲਿਤ ਅਤੇ ਬਾ-ਮਕਸਦ ਪਰਚਾ ਭੇਜਣ ਵਾਸਤੇ ਤੁਹਾਡਾ ਤਹਿ-ਦਿਲੋਂ ਧੰਨਵਾਦੀ ਹਾਂ।

ਜੁਲਾਈ ੨੦੦੫ ਦੇ 'ਵਰਿਆਮ' ਵਿੱਚ ਸ੍. ਜਗਦੀਸ਼ ਸਿੰਘ ਵਰਿਆਮ ਦੀ ਨਵੀਂ ਛਪੀ ਪਸੁਤਕ 'ਖਿੱਲਰੇ-ਪੱਤਰੇ' ਬਾਰੇ ਉੱਘੇ ਲੇਖਕਾਂ ਦੇ ਵਿਚਾਰ ਪੜ੍ਹ ਕੇ ਖੁਸ਼ੀ ਹੋਈ। ਸਭ ਨੇ ਹੀ ਵਰਿਆਮ ਜੀ ਦੀ ਲਿਖਣ ਸ਼ੈਲੀ ਦੀ ਪ੍ਰਸ਼ੰਸਾ ਕੀਤੀ ਹੈ। ਇਸ ਸ਼ੁਭ ਮੌਕੇ 'ਤੇ ਵਰਿਆਮ ਜੀ ਨੂੰ ਹਾਰਦਿਕ ਵਧਾਈ ਭੇਜਦਾ ਹਾਂ। ਸੱਚਮੁੱਚ ਹੀ ਵਰਿਆਮ ਜੀ ਬੜ੍ਹੇ ਸਿਰੜੀ ਅਤੇ ਸੂਝਵਾਨ ਸੱਜਣ ਹਨ ਜੋ ਲਗਾਤਾਰ ਵਰਿਆਮ ਨੂੰ ਚਲਾ ਰਹੇ ਹਨ ਅਤੇ ਮੰਨੇ ਪ੍ਰਮੰਨੇ ਲੇਖਕਾਂ ਦਾ ਸਹਿਯੋਗ ਹਾਸਿਲ ਕਰਨ ਦੇ ਸਮਰੱਥ ਹਨ। ਉਨ੍ਹਾਂ ਦੀ ਬਦੌਲਤ ਹੀ ਵਰਿਆਮ ਦਾ ਸਾਹਿਤਕ ਪੱਧਰ ਬਰਕਰਾਰ ਹੈ।

*ਨਵਰਾਹੀ ਘੁਗਿਆਣਵੀ*

*ਨਹਿਰ ਨਜ਼ਾਰਾ*

*ਨਿਊ ਹਰਿੰਦਰ ਨਗਰ, ਫ਼ਰੀਦਕੋਟ, ੧੫੧੨੦੩*

ਅੱਜ ੩੦ ਅਪ੍ਰੈਲ ੨੦੦੫ ਈ ਨੂੰ "ਵਰਿਆਮ" ਮਈ ਅੰਕ ਪ੍ਰਾਪਤ ਹੋਇਆ। (Back page) ਤੇ ਇੱਕ ਖ਼ੂਬਸੂਰਤ ਪੁਸਤਕ 'ਖਿੱਲਰੇ ਪੱਤਰੇ" ਦਾ ਖ਼ੂਬਸੂਰਤ ਮਨਮੋਹਕ ਅਤੇ ਦਿਲ ਖਿਚਵਾਂ ਟਾਈਟਲ ਵੇਖਣ ਨੂੰ ਮਿਲਿਆ, ਫਿਰ ਪੁਸਤਕ ਰੀਲੀਜ਼ ਦੀ ਖ਼ਬਰ ਅਤੇ ਵਰਿਆਮ ਸੰਧੂ ਜੀ ਦੀ ਇਸ ਪੁਸਤਕ ਬਾਰੇ ਆਪਣੇ ਵਿਚਾਰ ਪੁਸਤਕ ਚਰਚਾ ਪੜ੍ਹ ਕੇ ਬਹੁਤ ਹੀ ਖੁਸ਼ੀ ਹੋਈ। ਇੰਨੀ ਚੰਗੀ ਪੁਸਤਕ ਲਿਖਣ ਤੇ ਆਪ ਜੀ ਨੂੰ ਹਾਰਦਿਕ ਵਧਾਈ ਹੋਵੇ ਤਾ ਮਹਾਰਾਜ ਸਤਿਗੁਰੂ ਜੀ ਦੀ ਕਿਰਪਾ ਸਦਕਾ ਸਦਾ ਇਹੋ ਜਹੀਆਂ ਪੁਸਤਕਾਂ ਰਚ ਕੇ ਜਗਤ ਗੁਰੂ ਦਾ ਮਾਰਗ ਦਰਸ਼ਨ ਕਰਦੇ ਰਹੋ।

*—ਅਬਨਾਸ਼ੀ ਸਿੰਘ, ਜੰਡਿਆਲਾ ਗੁਰੂ*

ੋ ੋ ੋ

ਆਪਣੀ ਕਿਰਤ ਦੇ ਨਾਲ ਅਭੇਦ ਹੋ ਜਾਣਾ ਕਿਸੇ ਵਿਰਲੇ ਦੇ ਹਿੱਸੇ ਹੀ ਆਉਂਦਾ ਹੈ। ਪਿਛਲੇ ਕਈ ਦਹਾਕਿਆਂ ਦੀ ਤੁਹਾਡੀ ਸੂਝ ਸਿਆਣਪ ਮਿਹਨਤ ਲਗਨ ਤੇ ਸਿਰੜ ਨੇ ਆਪ ਜੀ ਨੂੰ ਵਰਿਆਮ ਤੇ ਵਰਿਆਮ ਨੂੰ ਜਗਦੀਸ਼ ਬਣਾ ਦਿੱਤਾ ਹੈ। ਤੁਹਾਡੇ ਵੱਲੋਂ ਭੇਜੇ ਕਈ ਪੁਰਾਣੇ ਅੰਕ ਜਿਨ੍ਹਾਂ ਵਿਚ ਸ. ਜਸਵੰਤ ਸਿੰਘ ਵਿਰਦੀ ਜੀ ਦੇ ਨਦੀਆਂ ਬਾਰੇ ਸ਼ਬਦ ਚਿਤਰ/ਰੇਖਾ ਚਿਤਰ ਹਨ ਅਜੇ ਵੀ ਮੇਰੇ ਕੋਲ ਸਾਂਭੇ ਪਏ ਹਨ। ਫਿਰ ਪਤਾ ਨਹੀਂ ਕਿਉਂ ਆਪ ਜੀ ਨੇ ਪਰਚਾ ਭੇਜਣਾ ਹੀ ਬੰਦ ਕਰ ਦਿੱਤਾ ? ਕ੍ਰਿਪਾ ਕਰਕੇ ਇਹ ਸੌਗਾਤ ਭੇਜ ਦਿਆ ਕਰੋ। ਮੈਂ ਪਿਛੇ ਜਿਹੇ ਸਿਹਤ ਦੇ ਬੜੇ ਗੰਭੀਰ ਸੰਕਟ ਚੋਂ ਗੁਜ਼ਰਿਆ ਹਾਂ। ੨੫ ਜਨਵਰੀ ਨੂੰ ਰਾਜੀਵ ਗਾਂਧੀ ਕੈਂਸਰ ਇੰਸਟੀਚਊਟ ਵਿਖੇ ਮੇਰੇ ਖੱਬੇ ਪੱਟ ਦਾ ਅਪ੍ਰੇਸ਼ਨ ਹੋਇਆ ਸੀ। ਪੂਰਾ ਜ਼ਖ਼ਮ ਭਾਵੇਂ ਅਜੇ ਵੀ ਨਹੀਂ ਭਰਿਆ ਪਰ, ਪਹਿਲਾਂ ਨਾਲ ਕਾਫੀ ਠੀਕ ਹਾਂ।

*ਕੁਲਵੰਤ ਜਗਰਾਉਂ, ਲੁਧਿਆਣਾ*

ੋ ੋ ੋ

ਤੁਹਾਡਾ ਭੇਜਿਆ 'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਐਸਾ ਸੰਤੁਲਿਤ ਅਤੇ ਬਾ-ਮਕਸਦ ਪਰਚਾ ਭੇਜਣ ਵਾਸਤੇ ਤੁਹਾਡਾ ਤਹਿ-ਦਿਲੋਂ ਧੰਨਵਾਦੀ ਹਾਂ

*—ਅਮਰਜੀਤ ਸਿੰਘ ਸੰਧੂ*

*ਦਕੋਹਾ, ਜਲੰਧਰ।*

ੋ ੋ ੋ

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 Aug.2005



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289